




# ਗੁਰੂ ਨਾਨਕ ਤੇ ਭਾਰਤੀ ਧਰਮ ਦਰਸ਼ਨ

ਭਾਈ ਜੋਧ ਸਿੰਘ

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

# ਦੂਸਰੇ ਸੰਸਕਰਣ ਦੀ ਭੂਮਿਕਾਂ

ਭਾਈ ਜੋਧ ਸਿੰਘ ਜੀ ਵੱਲੋਂ ਦਿੱਤੇ ਗਏ ਗੁਰੂ ਨਾਨਕ ਸਿਮਰਤੀ ਵਿਆਖਿਆਨ ਨੂੰ 'ਗੁਰੂ ਨਾਨਕ ਤੇ ਭਾਰਤੀ ਧਰਮ ਦਰਸ਼ਨ' ਦੇ ਨਾਮ ਹੇਠ ਦੂਜੀ ਵਾਰ ਛਾਪਿਆ ਜਾ ਰਿਹਾ ਹੈ। ਭਾਈ ਸਾਹਿਬ ਗੁਰਮਤਿ ਚਿੰਤਨ ਦੇ ਵਿਸ਼ੇਸ਼ੱਗ ਹਨ ਅਤੇ ਉਨ੍ਹਾਂ ਦੀ ਸ਼ਖ਼ਸੀਅਤ ਨੂੰ ਕਿਸੇ ਉਚੇਚੀ ਜਾਣਕਾਰੀ ਦੀ ਲੋੜ ਨਹੀਂ ਹੈ। ਇਨ੍ਹਾਂ ਵਿਆਖਿਆਨਾਂ ਰਾਹੀਂ ਭਾਰਤੀ ਸੰਦਰਭ ਵਿਚ ਗੁਰਮਤਿ ਚਿੰਤਨ ਦਾ ਮੂਲਾਂਕਣ ਪ੍ਰਸਤੁਤ ਕੀਤਾ ਗਿਆ ਹੈ। ਇਹ ਆਪਣੇ ਆਪ ਵਿਚ ਉੱਤਮ ਕਿਰਤ ਹੈ ਅਤੇ ਇਸ ਤੋਂ ਗੁਰਮਤਿ ਦੇ ਪਾਠਕਾਂ ਨੂੰ ਲਾਭ ਪ੍ਰਾਪਤ ਹੋਣਾ ਯਕੀਨੀ ਹੈ।

ਇਸ ਪੁਸਤਕ ਵਿਚ ਸਰਲਤਾ ਤੇ ਸਪੱਸ਼ਟਤਾ ਨਾਲ ਵੇਦਾਂ, ਉਪਨਿਸ਼ਦਾਂ, ਛੇ ਦਰਸ਼ਨ ਅਤੇ ਬਾਕੀ ਭਾਰਤੀ ਚਿੰਤਨ ਪੰਧਤੀਆਂ ਨੂੰ ਪ੍ਰਗਟ ਵੀ ਕੀਤਾ ਗਿਆ ਹੈ ਅਤੇ ਨਾਲ ਹੀ ਇਨ੍ਹਾਂ ਚਿੰਤਨ ਪਧਤੀਆਂ ਨਾਲੋਂ ਗੁਰਮਤਿ ਚਿੰਤਨ ਦੇ ਵੱਖਰੇਵੇਂ ਨੂੰ ਵੀ ਸਾਹਮਣੇ ਲਿਆਂਦਾ ਗਿਆ ਹੈ। ਅਜਿਹਾ ਕਰਦੇ ਸਮੇਂ ਭਾਈ ਸਾਹਿਬ ਦਾ ਦ੍ਰਿਸ਼ਟੀਕੋਣ ਵਿਦਵਾਨ ਵਾਲਾ ਰਹਿੰਦਾ ਹੈ। ਉਨ੍ਹਾਂ ਨੇ ਆਪਣੀਆਂ ਧਾਰਨਾਵਾਂ ਨੂੰ ਦਲੀਲ ਅਤੇ ਤੱਥਾਂ ਤੇ ਆਧਾਰਤ ਰਖਕੇ ਪ੍ਰਸਤੁਤ ਕੀਤਾ ਹੈ।

ਮੈਂ ਮਹਿਕਮੇ ਨੂੰ ਇਸ ਪੁਸਤਕ ਦੀ ਛਪਾਈ ਤੇ ਵਧਾਈ ਦਿੰਦਾ ਹਾਂ ਅਤੇ ਆਸ ਕਰਦਾ ਹਾਂ ਕਿ ਭਾਈ ਸਾਹਿਬ ਦੇ ਇਸ ਯਤਨ ਨੂੰ ਅਗੇ ਤੋਰਨ ਲਈ ਵਿਭਾਗ ਵਿਚ ਕੰਮ ਕਰਦੇ ਵਿਦਵਾਨ ਯਤਨਸ਼ੀਲ ਰਹਿਣਗੇ।

ਪੰਜਾਬੀ ਯੂਨੀਵਰਸਿਟੀ,
ਪਟਿਆਲਾ।

**ਭਗਤ ਸਿੰਘ**
ਵਾਈਸ-ਚਾਂਸਲਰ

# ਤਤਕਰਾ

# ਪਹਲਾ ਵਿਆਖਿਆਨ

ਭਾਰਤ ਦੇ ਧਾਰਮਿਕ ਵਿਚਾਰਾਂ ਵਿਚ ਗੁਰੂ ਨਾਨਕ ਦੇਵ ਜੀ ਨੇ ਕੀ ਵਾਧਾ ਘਾਟਾ ਕੀਤਾ ? ਪੰਜਾਬੀ ਯੂਨੀਵਰਸਿਟੀ ਵਲੋਂ ਮੈਨੂੰ ਇਹ ਆਗਿਆ ਹੋਈ ਹੈ ਕਿ ਮੈਂ ਚਾਰ ਵਿਆਖਿਆਨਾਂ ਵਿਚ ਇਸ ਵਿਸ਼ੇ ਤੇ ਆਪਣੇ ਖ਼ਿਆਲ ਤੁਹਾਡੀ ਸੇਵਾ ਵਿਚ ਪੇਸ਼ ਕਰਾਂ । ਪਰ ਇਹ ਤਾਂ ਹੀ ਸੰਭਵ ਹੋ ਸਕਦਾ ਹੈ ਕਿ ਪਹਲੋਂ ਉਨ੍ਹਾਂ ਧਰਮਾਂ[1] ਅਤੇ ਵਿਚਾਰਾਂ ਤੇ ਨਿਗਹ ਮਾਰੀ ਜਾਏ ਜੋ ਭਾਰਤ ਵਿਚ ਗੁਰੂ ਨਾਨਕ ਜੀ ਦੇ ਆਗਮਨ ਤੋਂ ਪਹਿਲਾਂ ਮੌਜੂਦ ਸਨ । ਇਹ ਵਿਚਾਰ ਕਰਦਿਆਂ ਇਤਨਾ ਹੀ ਸੰਭਵ ਹੋਵੇਗਾ ਕਿ ਉਨ੍ਹਾਂ ਧਰਮਾਂ ਦੇ ਪਰਮਾਤਮਾ, ਆਤਮਾ, ਸ੍ਰਿਸ਼ਟੀ ਸ੍ਰਿਜਨ, ਸੁਰਗ ਜਾਂ ਮੁਕਤੀ ਅਤੇ ਉਸ ਨੂੰ ਪ੍ਰਾਪਤ ਕਰਨ ਦੇ ਸਾਧਨਾਂ ਬਾਬਤ ਜੋ ਉਸ ਧਰਮ ਦੇ ਆਚਾਰਯਾਂ ਨੇ ਲਿਖਿਆ ਹੈ ਉਸ ਨੂੰ ਲਗ ਪਗ ਉਨ੍ਹਾਂ ਦੇ ਆਪਣੇ ਲਿਖੇ ਅਨੁਸਾਰ ਹੀ ਤੁਹਾਡੇ ਮੂਹਰੇ ਰਖਿਆ ਜਾਵੇ । ਇਨ੍ਹਾਂ ਵਿਆਖਿਆਨਾਂ ਦਾ ਪ੍ਰਯੋਜਨ ਕਿਸੇ ਧਰਮ ਜਾਂ ਦਰਸ਼ਨ ਪੁਰ ਨੁਕਤਾ-ਚੀਨੀ ਕਰਨ ਦਾ ਨਹੀਂ, ਨਾ ਹੀ ਆਪਣੇ ਪੱਖ ਨੂੰ ਸਿੱਧ ਕਰਨ ਲਈ ਜੋ ਯੁਕਤੀਆਂ ਉਨ੍ਹਾਂ ਦਿੱਤੀਆਂ ਹਨ ਉਨ੍ਹਾਂ ਦੀਆਂ ਬਾਰੀਕੀਆਂ ਵਿਚ ਜਾਣ ਦਾ ਖ਼ਿਆਲ ਹੈ । ਕੇਵਲ ਉਨ੍ਹਾਂ ਦੇ ਉਪਰ ਲਿਖੇ ਵਿਸ਼ਿਆਂ ਪੁਰ ਉਨ੍ਹਾਂ ਦੇ ਆਪਣੇ ਅੰਕਿਤ ਕੀਤੇ ਵਿਚਾਰ ਸੰਖਿਪਤ ਤੌਰ ਪੁਰ ਦੱਸ ਕੇ ਗੁਰੂ ਨਾਨਕ ਦੇਵ ਜੀ ਨੇ ਜੋ ਅਦਲਾ-ਬਦਲੀ ਉਨ੍ਹਾਂ ਵਿਚ ਕੀਤੀ ਉਸ ਨੂੰ ਸਪਸ਼ਟ ਕਰਨ ਦਾ ਜਤਨ ਕਰਨਾ ਹੈ । ਭਾਰਤ ਵਿਚ ਸਭ ਤੋਂ ਪੁਰਾਣੀ ਧਰਮ ਪੁਸਤਕ ਵੇਦ ਹਨ ਜੋ ਗਿਣਤੀ ਵਿਚ ਚਾਰ ਹਨ । ਰਿਗ, ਸਾਮ, ਯਜੁਰ ਅਤੇ ਅਥਰਵਣ । ਰਿਗ ਵੇਦ ਦੀਆਂ ਰਿਚਾਵਾਂ ਉਪਾਸਨਾ (ਪ੍ਰਾਰਥਨਾ) ਦੇ ਤੌਰ ਪੁਰ ਪੜ੍ਹੀਆਂ ਜਾਂਦੀਆਂ ਹਨ । ਸ਼ਾਮ ਵੇਦ ਦੇ ਮੰਤ੍ਰ ਯੱਗਾਂ ਸਮੇਂ ਗਾਏ ਜਾਂਦੇ ਹਨ । ਯਜੁਰ ਵੇਦ ਵਿਚ ਯੱਗ ਕਰਨ ਲਈ ਗੱਦ ਵਿਚ ਹਦਾਇਤਾਂ ਹਨ ਤੇ ਅਥਰਵਣ ਵੇਦ ਵਿਚ ਇਨ੍ਹਾਂ ਤੋਂ ਛੁਟ ਜਾਦੂ ਟੂਣਿਆਂ ਦੇ ਟੋਟਕੇ ਹਨ । ਪੁਰਾਤਨ ਵਿਦਵਾਨ ਵੇਦਾਂ ਦੇ ਤਿੰਨ ਭਾਗ ਮੰਨਦੇ ਹਨ—ਮੰਤ੍ਰ, ਬ੍ਰਹਮਣ ਤੇ ਉਪਨਿਸ਼ਦ । ਬ੍ਰਹਮਣ ਭਾਗਾਂ ਵਿਚ ਯੱਗ ਕਰਨ ਜਾਂ ਕਰਾਣ ਦੀਆਂ ਵਿਧੀਆਂ ਜ਼ਰਾ ਵੇਰਵੇ ਨਾਲ ਦਿੱਤੀਆਂ ਗਈਆਂ ਹਨ ਅਤੇ ਯੱਗਾਂ ਦੀ ਪ੍ਰਸ਼ੰਸਾ ਕੀਤੀ ਗਈ ਹੈ । ਉਪਨਿਸ਼ਦਾਂ ਵਿਚ ਵੇਦਾਂ ਵਿਚ ਦਿੱਤੇ ਮੰਤ੍ਰਾਂ ਦੀ ਨੀਂਹ ਉਤੇ ਬ੍ਰਹਮ, ਜੀਵ, ਸੰਸਾਰ ਦੀ ਉਤਪੱਤੀ, ਮੁਕਤੀ ਆਦਿ ਦੇ ਸਿੱਧਾਂਤ ਦਿੱਤੇ ਹੋਏ ਹਨ ।

ਵੇਦ ਕਦੋਂ ਉਚਾਰੇ ਗਏ ? ਇਸ ਬਾਬਤ ਬਹੁਤ ਮਤ-ਭੇਦ ਹੈ । ਪਰੰਪਰਾ ਵਿਚ ਨਿਸ਼ਚਾ ਰਖਣ ਵਾਲੇ ਇਹ ਮੰਨਦੇ ਹਨ ਕਿ ਇਹ ਗਿਆਨ ਸਦੀਵੀ ਹੈ ਜੋ ਨਿਰੰਕਾਰ ਸੰਸਾਰ ਦੇ ਆਰੰਭ ਵਿਚ ਰਿਸ਼ੀਆਂ ਰਾਹੀਂ ਪ੍ਰਗਟ ਕਰਦਾ ਹੈ । ਮੈਕਸਮੂਲਰ ਨੇ ਸਭ ਤੋਂ ਪਹਲੋਂ ਇਨ੍ਹਾਂ ਦਾ ਸਮਾਂ ਨਿਯਤ ਕਰਨ ਦਾ ਜਤਨ ਕੀਤਾ ਹੈ । ਪਰ ਉਸ ਨੂੰ ਬਹੁਤੇ ਵਿਦਵਾਨ

---

[1]ਪੁਰਾਣੇ ਧਰਮਾਂ ਤੇ ਵਿਚਾਰ ਦਾ ਮਸਾਲਾ ਪੁਸਤਕ 'ਫ਼ਿਲਾਸਫ਼ੀ ਦਾ ਇਤਿਹਾਸ, ਪੂਰਬੀ ਤੇ ਪੱਛਮੀ', ਜੋ ਸਰਕਾਰ ਹਿੰਦ ਨੇ 1952 ਵਿਚ ਪਹਿਲੀ ਵੇਰ ਪ੍ਰਕਾਸ਼ਿਤ ਕੀਤੀ, ਵਿਚੋਂ ਲਇਆ ਗਇਆ ਹੈ ।

ਕਿਸੇ ਪ੍ਰਮਾਣ ਤੇ ਨਹੀਂ ਸਗੋਂ ਮਨ-ਮਰਜ਼ੀ ਅਨੁਸਾਰ ਥਾਪਿਆ ਆਖਦੇ ਹਨ। ਉਸ ਦਾ ਖ਼ਿਆਲ ਹੈ ਕਿ ਵੇਦ 1200-600 ਪੂਰਬ ਮਸੀਹ ਦੇ ਵਿਚ ਵਿਚ ਬਣੇ। ਬਾਲ ਗੰਗਾਧਰ ਤਿਲਕ ਨੇ ਆਪਣੀ ਪੁਸਤਕ 'ਓ ਰਾਇਨ' ਵਿਚ, ਜਿਸ ਦਾ ਆਧਾਰ ਵੇਦ ਮੰਤ੍ਰਾਂ ਵਿਚ ਦਿੱਤੇ ਨਛਤ੍ਰਾਂ ਦੀ ਨੀਂਹ ਤੇ ਹੈ, 4500-2500 ਪੂਰਬ ਈਸਵੀ ਸਮਾਂ ਵੇਦਾਂ ਦੀ ਉਪਜ ਦਾ ਮੁਕੱਰਰ ਕੀਤਾ ਅਤੇ ਕਹਿਆ ਕਿ ਮੰਤ੍ਰਾਂ ਦਾ ਸਮਾਂ 6000 ਪੂਰਬ ਈਸਵੀ ਤੀਕ ਵੀ ਲੈ ਜਾਇਆ ਜਾ ਸਕਦਾ ਹੈ। ਜਰਮਨ ਵਿਦਵਾਨ ਜੇਕੋਬੀ ਵੀ ਤਿਲਕ ਦੀ ਪਹਲੀ ਗਣਨਾ ਨਾਲ ਸਹਮਤ ਹੈ।

ਪਹਲੇ ਵੇਦ ਮੰਤ੍ਰਾਂ ਤੋਂ ਦੇਵਤਿਆਂ ਦੀ ਪੂਜਾ ਦਾ ਪਤਾ ਲਗਦਾ ਹੈ। ਉੱਚਤਮ ਦੇਵਤੇ ਇੰਦ੍ਰ, ਵਰਣ, ਸਵਿਤ੍ਰਿ, ਪੂਸ਼ਨ, ਵਿਸ਼ਣੂ, ਆਦਿ ਹਨ । ਇਨ੍ਹਾਂ ਦੀ ਪੂਜਾ ਮੰਤ੍ਰਾਂ, ਨਮਸਕਾਰਾਂ ਅਤੇ ਅਹੂਤੀਆਂ ਰਾਹੀਂ ਕੀਤੀ ਜਾਂਦੀ ਸੀ। ਯੱਗ ਕਰਨ ਲਈ ਪਹਿਲਾਂ ਅਗਨੀ ਕੁਝ ਰੀਤਾਂ ਰਸਮਾਂ ਦੁਆਰਾ ਬਾਲੀ ਜਾਂਦੀ ਸੀ। ਫਿਰ ਉਸ ਵਿਚ ਖਾਣ ਪੀਣ ਦੀਆਂ ਵਸਤਾਂ, ਜੇਹਾ ਕਿ ਦੁੱਧ, ਮਾਖਿਓਂ, ਘਿਉ, ਅੰਨ ਤੇ ਇਨ੍ਹਾਂ ਤੋਂ ਬਣੀਆਂ ਚੀਜ਼ਾਂ, ਮਾਸ ਅਤੇ ਨਸ਼ਾ ਦੇਣ ਵਾਲਾ ਸੋਮ-ਰਸ ਹੋਮ ਕੀਤਾ ਜਾਂਦਾ ਸੀ। ਅਗਨੀ ਦੇਵਤਿਆਂ ਦਾ ਮੁਖ ਮੰਨਿਆ ਜਾਂਦਾ ਸੀ ਜਿਸ ਵਿਚ ਪਾਈਆਂ ਵਸਤਾਂ ਦੇਵਤਿਆਂ ਨੂੰ ਪੁੱਜ ਜਾਂਦੀਆਂ ਸਨ। ਖ਼ਿਆਲ ਇਹ ਸੀ ਕਿ ਜੇ ਦੇਵਤੇ ਪ੍ਰਸੰਨ ਹੋ ਗਏ ਤਾਂ ਇਸ ਦੁਨੀਆਂ ਵਿਚ ਧਨ, ਮਾਲ ਆਦਿ ਦੀ ਬਹੁਲਤਾ ਹੋਵਗੀ, ਵੈਰੀਆਂ ਦਾ ਨਾਸ਼ ਹੋਵੇਗਾ ਅਤੇ ਮਰਨ ਮਗਰੋਂ ਵੀ ਕਿਸੇ ਚੰਗੇ ਸਥਾਨ ਵਿਚ ਵਾਸਾ ਹੋਵੇਗਾ। ਇਨ੍ਹਾਂ ਦੇਵਤਿਆਂ ਦੇ ਰਾਹੀਂ ਹੀ ਪ੍ਰਿਥਵੀ ਤੇ ਆਕਾਸ਼ ਹੋਂਦ ਵਿਚ ਆਏ। ਇਨ੍ਹਾਂ ਹੀ ਵੱਡੇ ਵੱਡੇ ਦਰਿਆਵਾਂ ਦੇ ਵਹਾ ਪੁੱਟੇ ਅਤੇ ਉਹ ਖੁਸ਼ਹਾਲੀ, ਅਨ੍ਹੇਰੇ ਆਦਿ ਦੇ ਅਸੁਰਾਂ ਨਾਲ ਲੜਦੇ ਰਹੰਦੇ ਹਨ ਤੇ ਸੰਸਾਰ ਪ੍ਰਬੰਧ ਨੂੰ ਠੀਕ ਤਰ੍ਹਾਂ ਚਲਾਂਦੇ ਹਨ । ਬ੍ਰਹਮਾਂਡ ਦੀ ਨਿਯਤ ਚਾਲ, ਜਿਸ ਦਾ ਨਾਮ ਰਿਤ ਹੈ, ਨੂੰ ਕਾਇਮ ਰਖਦੇ ਹਨ ਤੇ ਇਸ ਵਿਚ ਗੜ-ਬੜ ਨਹੀਂ ਪੈਣ ਦੇਂਦੇ। ਪਹਲੋਂ ਤਾਂ ਯੱਗ ਦੇਵਤਿਆਂ ਦੀ ਪ੍ਰਸੰਨਤਾ ਲਈ ਕੀਤੇ ਜਾਂਦੇ ਸਨ ਪਰੰਤੂ ਹੌਲੀ ਹੌਲੀ ਯੱਗਾਂ ਵਿਚ ਹੀ ਫਲਦਾਨ ਦੀ ਸ਼ਕਤੀ ਮੰਨੀ ਜਾਣ ਲਗ ਪਈ। ਫਿਰ ਇਹ ਸ਼ਕਤੀ ਮੰਤ੍ਰਾਂ ਵਿਚ ਦੱਸੀ ਜਾਣ ਲੱਗੀ। ਦੇਵਤਿਆਂ ਦੀ ਵਡਿਆਈ ਕਰਨ ਤੇ ਜ਼ੋਰ ਦਿੱਤਾ ਗਇਆ ਅਤੇ ਤਪੱਸਿਆ ਰਾਹੀਂ ਉਨ੍ਹਾਂ ਨੂੰ ਪ੍ਰਸੰਨ ਕਰਨ ਦਾ। ਵੇਦਾਂ ਵਿਚ ਮੂਰਤੀਆਂ ਜਾਂ ਮੰਦਰਾਂ ਦਾ ਵਰਣਨ ਨਹੀਂ।

ਰਿਤ ਦਾ ਖਿਆਲ ਧਾਰਮਿਕ ਤੇ ਸਦਾਚਾਰਿਕ ਖੇਤ੍ਰਾਂ ਵਿਚ ਝਟਪਟ ਹੀ ਪਸਰ ਗਇਆ। ਇਨ੍ਹਾਂ ਦੇ ਵੀ ਅਚਲ ਤੇ ਅਟਲ ਨਿਯਮ ਥਾਪੇ ਗਏ।

ਦੇਵਤਿਆਂ ਨੂੰ ਪ੍ਰੇਮ ਸਹਿਤ 'ਪਿਤਾ', 'ਮਾਤਾ', 'ਸਖਾ', 'ਸਾਥੀ' ਅਥਵਾ 'ਸੰਬੰਧੀ' ਆਦਿ ਦੇ ਨਾਵਾਂ ਨਾਲ ਸੰਬੰਧਿਤ ਕੀਤਾ ਜਾਣ ਲਗ ਪਇਆ। ਇਸ ਪ੍ਰੇਮ ਭਰੀ ਉਪਾਸਨਾ ਨੇ ਹੀ ਭਗਤੀ ਦੀ ਨੀਂਹ ਰੱਖੀ।

ਨਾਲ ਹੀ ਨਾਲ ਅਜੇਹੇ ਰਿਸ਼ੀ ਵੀ ਸਨ ਜੋ ਦੇਵਤਿਆਂ ਦੀ ਹੋਂਦ ਨਹੀਂ ਸਨ ਮੰਨਦੇ। ਉਹ ਕਹੰਦੇ ਸਨ ਦੇਵਤਿਆਂ ਨੂੰ ਕਿਸ ਵੇਖਿਆ ਹੈ। ਇਹ ਐਵੇਂ ਕਲਪਿਤ ਹਸਤੀਆਂ ਹਨ।

ਸਮੇਂ ਸਮੇਂ ਇਸ ਖ਼ਿਆਲ ਵਲ ਰੁਚੀ ਹੁੰਦੀ ਗਈ ਕਿ ਸਾਰਿਆਂ ਦੇਵਤਿਆਂ ਦਾ ਇਕ ਵੱਡਾ ਦੇਵਤਾ ਹੈ ਅਤੇ ਉਸ ਦੀ ਹੀ ਸ਼ਕਤੀ ਸਾਰੇ ਦੇਵਤਿਆਂ ਵਿਚ ਕੰਮ ਕਰਦੀ ਹੈ। 'ਅਸਲੋਂ ਉਹ ਇਕ ਹੈ ਭਾਂਵੇਂ ਰਿਸ਼ੀ ਉਸ ਨੂੰ ਵੱਖ ਵੱਖ ਤਰੀਕਿਆਂ ਨਾਲ ਬਿਆਨ ਕਰਦੇ ਹਨ।"[1]

ਪੁੰਨ ਅਤੇ ਪਾਪ ਕਰਮਾਂ ਦਾ ਵੀ ਨਿਖੇੜਾ ਕੀਤਾ ਗਇਆ। ਬੁਰੀ ਨੀਅਤ, ਸਹੁੰ ਖਾਣੀ, ਨਿੰਦਾ, ਚੁਗਲੀ, ਬੇਈਮਾਨੀ, ਜਾਦੂ, ਜੂਆ, ਕਰਜ਼ਾ, ਪਰਇਸਤ੍ਰੀ ਗਮਨ, ਚੋਰੀ, ਹਿੰਸਾ ਆਦਿ ਪਾਪ ਹਨ। ਈਮਾਨਦਾਰੀ, ਸਾਫ਼-ਦਿਲੀ, ਸਹਾਨੁਭੂਤੀ, ਅਹਿੰਸਾ, ਸਚਾਈ, ਸੁੰਦਰ ਬੋਲ, ਜਤ ਅਤੇ ਬ੍ਰਹਮਚਰਜ, ਸ਼੍ਰਧਾ ਅਤੇ ਤਪ ਆਦਿ ਚੰਗੇ ਕਰਮ ਹਨ, ਜਿਨ੍ਹਾਂ ਦੀ ਬਹੁਤ ਸ਼ਲਾਘਾ ਕੀਤੀ ਗਈ ਹੈ।

ਪਰਸਪਰ ਪਿਆਰ, ਆਦਰ ਅਤੇ ਇਤਫ਼ਾਕ, ਮਾਪਿਆਂ ਦੀ ਫ਼ਰਮਾਂਬਰਦਾਰੀ, ਸੁੰਦਰ ਸੁਖਾਵਣੇ ਬੋਲ ਅਤੇ ਇਸਤ੍ਰੀ ਭਰਤੇ ਦਾ ਪਿਆਰ ਅਤੇ ਫਰਜ਼ ਇਹ ਗ੍ਰਹਸਤ ਵਿਚ ਵਰਤਣ ਵਾਲੀਆਂ ਚੰਗਿਆਈਆਂ ਹਨ। ਪਤਨੀ ਨੂੰ ਇਕ ਉੱਚਾ ਅਤੇ ਪਿਆਰ ਭਰਿਆ ਦਰਜਾ ਦਿੱਤਾ ਗਇਆ ਹੈ। ਇਸਤ੍ਰੀ ਕਦੀ ਕਦੀ ਆਪਣਾ ਖਾਵਿੰਦ ਚੁਣ ਵੀ ਸਕਦੀ ਸੀ ਅਤੇ ਪੁਨਰ-ਵਿਵਾਹ ਵੀ ਹੋ ਸਕਦਾ ਸੀ। ਪੁਰਸ਼ ਇਕ ਤੋਂ ਵਧੀਕ ਵਿਆਹ ਵੀ ਕਰ ਸਕਦੇ ਸਨ ਪਰ ਇਸਤ੍ਰੀਆਂ ਲਈ ਇਹ ਮਨ੍ਹਾਂ ਸੀ।

ਭਾਈਚਾਰਕ ਗੁਣਾਂ ਤੇ ਵੀ ਜ਼ੋਰ ਦਿੱਤਾ ਜਾਂਦਾ ਸੀ। ਹਰ ਇਕ ਮਨੁੱਖ, ਰਿਸ਼ੀਆਂ, ਦੇਵਤਿਆਂ, ਪਿਤ੍ਰਾਂ, ਮਨੁੱਖਾਂ ਅਤੇ ਹੋਰ ਜੀਵਾਂ ਦਾ ਰਿਣੀ ਸਮਝਿਆ ਜਾਂਦਾ ਸੀ। ਇਹ ਰਿਣ ਉਹ ਵੇਦ ਪਠਨ, ਯੱਗ, ਔਲਾਦ ਪੈਦਾ ਕਰ ਕੇ, ਅਤਿਥੀ ਸੇਵਨ ਅਤੇ ਭੇਟ ਦੁਆਰਾ ਚੁਕਾ ਸਕਦਾ ਸੀ। ਭਾਈਚਾਰੇ ਵਿਚ ਚਾਰ ਵਰਣ, ਬ੍ਰਹਮਣ, ਕਸ਼ਤ੍ਰੀ, ਵੈਸ਼ ਅਤੇ ਸ਼ੂਦਰ ਮੰਨੇ ਜਾਂਦੇ ਸਨ ਅਤੇ ਚਾਰ ਆਸ਼੍ਰਮਾਂ (ਬ੍ਰਹਮਚਰਜ, ਗ੍ਰਹਸਤ, ਬਾਨਪ੍ਰਸਥ ਅਤੇ ਸੰਨਿਆਸ) ਦਾ ਰਿਵਾਜ ਵੀ ਵੇਦਿਕ ਕਾਲ ਵਿਚ ਹੀ ਤੁਰ ਪਇਆ ਸੀ।

ਸ੍ਵਰਗ ਤੇ ਨਰਕ ਥਾਵਾਂ ਸਨ ਜਿਥੇ ਮਨੁੱਖਾਂ ਦੀਆਂ ਰੂਹਾਂ ਮਰਨ ਪਿਛੋਂ ਲੈ ਜਾਈਆਂ ਜਾਂਦੀਆਂ ਸਨ। ਸ੍ਵਰਗ ਵਿਚ ਸਦੀਵੀ ਚਾਨਣ ਤੇ ਸਾਰੀਆਂ ਕਾਮਨਾਵਾਂ ਦੀ ਪੂਰਣਤਾ ਦੱਸੀ ਜਾਂਦੀ ਸੀ। ਨਰਕਾਂ ਵਿਚ ਘੁੱਪ ਹਨੇਰਾ ਤੇ ਹੋਰ ਕਈ ਦੁਖ ਸਨ।

ਵੇਦਿਕ ਰਿਸ਼ੀ ਇਸ ਸੰਸਾਰ ਨੂੰ ਮਿਥਿਆ ਨਹੀਂ ਸਨ ਮੰਨਦੇ। ਉਹ ਦੇਵਤਿਆਂ ਪਾਸੋਂ ਸੌ ਵਰ੍ਹੇ ਦੀ ਅਰੋਗ ਉਮਰ ਮੰਗਦੇ ਸਨ। ਤਨ ਦਾ ਸ੍ਵਾਸਥ, ਚੰਗੀ ਗ੍ਰਹਣੀ, ਪੁਤਰ ਧੀਆਂ, ਮਾਲ-ਦੌਲਤ ਸਭ ਲਈ ਪ੍ਰਾਰਥਨਾ ਕਰਦੇ ਸਨ। ਉਨ੍ਹਾਂ ਦਾ ਇਹ ਵੀ ਖਿਆਲ ਸੀ ਕਿ ਸ਼ਰੀਰ ਦੇ ਨਾਸ਼ ਹੋਣ ਨਾਲ ਸ਼ਖ਼ਸੀਅਤ ਖਤਮ ਨਹੀਂ ਹੋ ਜਾਂਦੀ, ਇਸ ਲਈ ਮੌਤ ਮਗਰੋਂ ਸ੍ਵਰਗਾਂ ਵਿਚ ਜਾਣ ਦੀ ਚਾਹ ਉਨ੍ਹਾਂ ਦੇ ਮਨਾਂ ਵਿਚ ਸੀ ਜਿਸ ਦੀ ਪ੍ਰਾਪਤੀ ਦੇਵਤਿਆਂ ਦੀ ਪ੍ਰਸੰਨਤਾ ਤੇ ਸੀ।

---

[1]ਰਿ. ਵੇ. **164,64.**

## ਉਪਨਿਸ਼ਦਾਂ

ਉਪਨਿਸ਼ਦ ਭਾਰਤੀ ਚਿੰਤਨ ਅਤੇ ਸੰਸਕ੍ਰਿਤੀ ਦਾ ਸੋਮਾ ਹਨ। ਇਨ੍ਹਾਂ ਵਿਚੋਂ ਨਾ ਕੇਵਲ ਛੇ ਦਰਸ਼ਨਾਂ ਨੇ ਆਪਣਾ ਮਸਾਲਾ ਲਇਆ ਹੈ ਸਗੋਂ ਵੇਦ ਵਿਰੁੱਧ ਬੁੱਧ ਮਤ ਨੇ ਵੀ ਕਈ ਖ਼ਿਆਲ ਇਨ੍ਹਾਂ ਦੇ ਅਪਣਾਏ ਹਨ। ਉਪਨਿਸ਼ਦਾਂ ਨੂੰ ਵੇਦਾਂਤ ਦਾ ਨਾਮ ਦਿੱਤਾ ਗਇਆ ਹੈ ਕਿਉਂਜੋ ਬਹੁਤ ਸਾਰੀਆਂ ਉਪਨਿਸ਼ਦਾਂ ਵੇਦਾਂ ਦਾ ਅੰਤਲਾ ਭਾਗ ਹਨ। ਨਾਲ ਹੀ ਵੈਦਿਕ ਖ਼ਿਆਲਾਂ ਦਾ ਜੋ ਨਿਸ਼ਾਨਾਂ ਸੀ ਉਸ ਨੂੰ ਇਹ ਵਰਣਨ ਕਰਨ ਦਾ ਯਤਨ ਕਰਦੀਆਂ ਹਨ। ਉਪਨਿਸ਼ਦਾਂ ਦਾ ਗੂੜ੍ਹ ਗਿਆਨ ਕੇਵਲ ਯੋਗ ਅਧਿਕਾਰੀਆਂ ਨੂੰ ਦਿੱਤਾ ਜਾਂਦਾ ਸੀ।

ਉਪਨਿਸ਼ਦ ਅੱਜ ਕਲ ਜੋ ਪ੍ਰਾਪਤ ਹਨ ਉਹ ਦੋ ਸੌ ਤੋਂ ਵਧੀਕ ਹਨ। ਮੁਕ੍ਰਿਕਾ ਉਪਨਿਸ਼ਦ ਵਿਚ 108 ਉਪਨਿਸ਼ਦਾਂ ਦੇ ਨਾਮ ਦਿੱਤੇ ਹੋਏ ਹਨ ਜਿਨ੍ਹਾਂ ਵਿਚੋਂ ਇਹ ਤੇਰਾਂ ਮਸ਼ਹੂਰ ਹਨ। ਈਸ਼ਾਵਾਸਯ, ਕੇਨ, ਕਠ, ਪ੍ਰਸ਼ਨ, ਮੁੰਡਕ, ਮਾਂਡੂਕ੍ਯ, ਤਈਤਿਰੀਯ, ਅਈਤਰੇਯ, ਛਾਂਦੋਗ੍ਯ, ਬ੍ਰਿਹਦਾਰਣ੍ਯਕ, ਕਊਸਿਟਕਿ, ਮਈਤ੍ਰਾਯਣੀਯ, ਸ੍ਵੇਤਾਸ੍ਵਤਰ। ਇਨ੍ਹਾਂ ਵਿਚੋਂ ਦੋ ਬ੍ਰਿਹਦਾਰਣ੍ਯਕ ਅਤੇ ਛਾਂਦੋਗ੍ਯ ਬਹੁਤ ਮਹਤ੍ਵਪੂਰਣ ਸਮਝੀਆਂ ਜਾਂਦੀਆਂ ਹਨ।

ਉਪਨਿਸ਼ਦਾਂ ਦੀ ਸਿਖਿਆ ਨੂੰ ਠੀਕ ਤਰ੍ਹਾਂ ਸਮਝਣ ਲਈ ਬ੍ਰਹਮਣਾਂ ਦੇ ਯੱਗਾਂ ਆਦਿ ਬਾਬਤ ਇਨ੍ਹਾਂ ਦਾ ਰਵਈਆ ਜਾਨਣਾ ਜ਼ਰੂਰੀ ਹੈ। ਬ੍ਰਿਹਦਾਰਣ੍ਯਕ ਉਪਨਿਸ਼ਦ ਅਨੁਸਾਰ ਜੋ ਆਤਮਾ ਬਿਨਾਂ ਕਿਸੇ ਹੋਰ ਦੇਵਤੇ ਨੂੰ ਪੂਜਦਾ ਹੈ ਉਹ ਦੇਵਤਿਆਂ ਦਾ ਪਾਲਤੂ ਪਸ਼ੂ ਹੈ।[1] ਯੱਗਾਂ ਵਿਚ ਪੁਰੋਹਿਤਾਂ ਦੇ ਜਲੂਸ ਤੇ ਵਿਅੰਗ ਕਰਦਿਆਂ ਛਾਂਦੋਗ੍ਯ ਉਪਨਿਸ਼ਦ ਵਿਚ ਉਸ ਜਲੂਸ ਨੂੰ ਕੁਤਿਆਂ ਦਾ ਜਲੂਸ ਕਹਿਆ ਗਇਆ ਹੈ ਜਿਹੜੇ ਗਾ ਰਹੇ ਹਨ ਓਮ, ਆਓ ਖਾਈਏ, ਓਮ, ਆਓ ਪੀਵੀਏ ਆਦਿ।[2] ਮੁੰਡਕ ਉਪਨਿਸ਼ਦ ਵਿਚ ਯੱਗ ਆਦਿ ਕਰਮ ਨੂੰ ਜਰਜਰੀਆਂ ਬੇੜੀਆਂ ਨਾਲ ਉਪਮਾ ਦਿੱਤੀ ਗਈ ਹੈ ਅਤੇ ਜਿਹੜੇ ਉਨ੍ਹਾਂ ਦਾ ਕੁਝ ਮੁੱਲ ਸਮਝਦੇ ਹਨ ਉਨ੍ਹਾਂ ਨੂੰ ਮੂਰਖ ਦੱਸਿਆ ਗਇਆ ਹੈ, ਜਿਹੜੇ ਘੜੀ ਘੜੀ ਜੰਮਣ ਅਤੇ ਮਰਣ ਦੇ ਵੱਸ ਪੈਣਗੇ।[3] ਕਈ ਉਪਨਿਸ਼ਦਾਂ ਵਿਚ ਇਕੁਰ ਦਾ ਜ਼ੋਰਦਾਰ ਖੰਡਨ ਨਹੀਂ ਕੀਤਾ ਗਇਆ। ਇਹ ਆਖਿਆ ਗਇਆ ਹੈ ਕਿ ਯੱਗ ਕਿਸੇ ਹੋਰ ਗੱਲ ਦਾ ਪ੍ਰਤੀਕ ਹੈ। ਇਕ ਹੋਰ ਤ੍ਰੀਕਾ ਬ੍ਰਹਮਣੀ ਰੀਤੀਆਂ ਰਸਮਾਂ ਨੂੰ ਹੀਣਾ ਦੱਸਣ ਦਾ ਇਹ ਹੈ ਕਿ ਇਨ੍ਹਾਂ ਦੇ ਕਰਨ ਵਾਲੇ ਪਿਤ੍ਰੀ ਲੋਕ ਵਿਚ ਜਾਣਗੇ ਜਿਥੋਂ ਮੁੜ ਕੇ ਉਨ੍ਹਾਂ ਨੂੰ ਇਸ ਪ੍ਰਿਥਵੀ ਤੇ ਜਨਮ ਮਰਨ ਦੀ ਫਾਹੀ ਵਿਚ ਪੈਣਾ ਪਵੇਗਾ।

ਸਾਡਾ ਖ਼ਿਆਲ ਹੈ ਕਿ ਬ੍ਰਾਹਮਣਾਂ ਦੇ ਵਿਰੋਧ ਨੂੰ ਘੱਟ ਕਰਨ ਲਈ ਇਨ੍ਹਾਂ ਰਿਸ਼ੀਆਂ ਇਹ ਕਹਿਆ ਕਿ ਇਹ ਗੁੱਝਾ ਗਿਆਨ ਕੇਵਲ ਯੋਗ ਅਧਿਕਾਰੀਆਂ ਨੂੰ ਦਿੱਤਾ ਜਾਵੇਗਾ। ਸਾਡੇ ਦੇਸ਼ ਵਿਚ ਇਕ ਹੋਰ ਗੱਲ ਧਿਆਨ ਯੋਗ ਇਹ ਹੈ ਕਿ ਕੋਈ ਉਚੇਰਾ ਰਾਹ ਦਿੱਸ ਵੀ ਪਵੇ ਤਾਂ ਵੀ ਸਾਰੇ ਲੋਕ ਪੁਰਾਣੇ ਖ਼ਿਆਲ ਛੱਡ ਨਹੀਂ ਸਨ ਦੇਂਦੇ। ਆਤਮ ਚੀਨਣ ਦੇ ਲਕਸ਼ ਦੇ ਨਾਲ ਹੀ ਆਮ ਜਨਤਾ ਵਿਚ ਦੇਵਤਿਆਂ, ਪਸ਼ੂਆਂ, ਸੱਪਾਂ, ਰੁਖਾਂ ਦੀ ਪੂਜਾ ਤੁਰੀ ਰਹੀ ਅਤੇ ਹੁਣ ਵੀ ਜਾਰੀ ਹੈ। ਇਸ ਕਰਤੱਵ ਨੂੰ ਇਹ ਕਹਕੇ ਠੀਕ ਸਿੱਧ ਕੀਤਾ ਗਇਆ ਹੈ ਕਿ ਬ੍ਰਹਮ ਸਰਬ ਵਿਆਪੀ ਹੈ ਅਤੇ ਜੋ ਕੁਝ ਦਿਸਦਾ ਹੈ ਸਭ ਉਸ ਦਾ ਹੀ ਰੂਪ ਹੈ।

---

[1] i. iv. 10. [2] i. × ii. [3] i. ii. 7—10.

ਸੋ ਜਿਸ ਰੂਪ ਵਿਚ ਕੋਈ ਉਸ ਦੀ ਪੂਜਾ ਕਰੇ ਅੰਤ ਉਹ ਬ੍ਰਹਮ ਦੀ ਹੀ ਪੂਜਾ ਹੈ। ਇਸ ਗੱਲ ਨੂੰ ਨਜ਼ਰੋਂ ਉਹਲੇ ਰਖਿਆ ਕਿ ਪੂਜਾ ਕਰਨ ਵਾਲਾ ਮੂਰਤੀ, ਪਸ਼ੂ ਜਾਂ ਰੁਖ ਵਿਚ ਬ੍ਰਹਮ ਵਿਆਪਕ ਜਾਣ ਕੇ ਉਸਨੂੰ ਪੂਜਦਾ ਹੈ ਜਾਂ ਉਸੇ ਸੱਪ ਆਦਿ ਨੂੰ ਹੀ ਉਹ ਦੇਵਤਾ ਮੰਨਦਾ ਹੈ ਤੇ ਉਸ ਤੋਂ ਹੀ ਵਰ ਲੱਭਣ ਦਾ ਇੱਛੁਕ ਹੈ।

ਉਪਨਿਸ਼ਦਾਂ ਵਿਚ ਇਕ ਅਦੁੱਤੀ ਬ੍ਰਹਮ ਦੀ ਹੋਂਦ ਨੂੰ ਸਪਸ਼ਟ ਕੀਤਾ ਗਇਆ ਹੈ ਅਤੇ ਸਭ ਹੋਰ ਦੇਵਤੇ ਉਸੇ ਦੀਆਂ ਸ਼ਕਤੀਆਂ ਹਨ। ਮਈਤ੍ਰਾਯਣੀਯ ਉਪਨਿਸ਼ਦ ਅਨੁਸਾਰ ਦੇਵਤੇ ਸਣੇ ਬ੍ਰਹਮਾ, ਰੁਦ੍ਰ ਅਤੇ ਵਿਸ਼ਣੂ ਦੇ, ਪਰਮ, ਅਮਰ ਅਤੇ ਨਿਰਾਕਾਰ ਬ੍ਰਹਮ ਦੇ ਹੀ ਵਿਸ਼ੇਸ਼ ਜ਼ਹੂਰ ਹਨ।

ਉਪਨਿਸ਼ਦਾਂ ਅਨੁਸਾਰ ਗਿਆਨ ਦੋ ਪ੍ਰਕਾਰ ਦਾ ਹੈ। ਪਰਾ ਅਤੇ ਅ-ਪਰਾ। ਅ-ਪਰਾ ਗਿਆਨ ਵਿਚ ਸਾਰੇ ਪਰਤਾਵੇ ਅਤੇ ਨਿਰੀਖਣ ਦੀ ਨੀਂਹ ਪੁਰ ਉਸਰੇ ਸਾਇੰਸ ਅਤੇ ਕਲਾ ਸ਼ਾਮਿਲ ਹਨ। ਅਜੇਹਾ ਧਾਰਮਿਕ ਗਿਆਨ ਜੋ ਨਾਸ਼ਵਾਨ ਵਸਤੂਆਂ ਅਤੇ ਸੁਖਾਂ ਨਾਲ ਸੰਬੰਧਿਤ ਹੈ ਉਸ ਨੂੰ ਵੀ ਇਸੇ ਦਾ ਭਾਗ ਗਿਣਿਆ ਗਇਆ ਹੈ। ਇਕ ਦਿਲਚਸਪ ਗੱਲ ਵੇਖਣ ਵਾਲੀ ਇਹ ਹੈ ਕਿ ਚਾਰੇ ਵੇਦ ਵੀ ਇਸੇ ਨੀਵੇਂ ਗਿਆਨ ਵਿਚ ਰੱਖੇ ਗਏ ਹਨ। ਪਰਾ ਅਰਥਾਤ ਉਚੇਰਾ ਗਿਆਨ ਅਕਸ਼ਰ ਬ੍ਰਹਮ ਦਾ ਗਿਆਨ ਹੈ।

ਉਪਨਿਸ਼ਦ ਪਰਮ ਸੱਤ ਨੂੰ, ਜੋ ਸਾਰੇ ਦਿਸਦੇ ਸੰਸਾਰ ਦੀ ਨੀਂਹ ਹੈ, ਖੋਜਣ ਦਾ ਯਤਨ ਹੈ। ਉਸ ਪਰਮ ਸੱਤ ਦਾ ਨਾਮ ਬ੍ਰਹਮ ਰਖਿਆ ਹੈ। ਆਤਮਾ ਸ਼ਬਦ ਮਨੁੱਖੀ ਰੂਹ ਲਈ ਵਰਤਿਆ ਗਇਆ ਹੈ ਤੇ ਸਿੱਟਾ ਇਹ ਕਢਿਆ ਗਇਆ ਹੈ ਕਿ ਆਤਮਾ ਤੇ ਬ੍ਰਹਮ ਦੋ ਅੱਡਰੀਆਂ ਹਸਤੀਆਂ ਨਹੀਂ। ਅੰਤਿਮ ਰੂਪ ਵਿਚ ਆਤਮਾ ਅਤੇ ਬ੍ਰਹਮ ਇੱਕੋ ਹਨ। ਬ੍ਰਹਮ ਹੀ ਜਗਤ ਦਾ ਨਿਮਿੱਤ ਅਤੇ ਉਪਾਦਾਨ ਕਾਰਣ ਹੈ। ਉਹ ਸਭ ਵਸਤੂਆਂ ਵਿਚ ਵਿਆਪਕ ਪਰ ਅਲੇਪ ਹੈ। ਅਨੇਕ ਭਾਂਤ ਦਾ ਜਗਤ ਪੈਦਾ ਕਰ ਕੇ ਵੀ ਬ੍ਰਹਮ ਵਿਚ ਕੋਈ ਘਾਟ ਨਹੀਂ ਹੁੰਦੀ। "ਉਹ ਵੀ ਪੂਰਣ। ਇਹ ਵੀ ਪੂਰਣ। ਇਹ ਪੂਰਣ ਉਸ ਪੂਰਣ ਵਿਚੋਂ ਨਿਕਲਿਆ ਹੈ, ਪਰੰਤੂ ਉਹ ਪੂਰਣ ਉਸੇ ਤਰ੍ਹਾਂ ਹੀ ਪੂਰਣ ਹੈ।"

ਵਿਅਕਤੀਗਤ ਆਤਮਾ ਦਾ ਨਾਮ ਜੀਵ ਰਖਿਆ ਗਇਆ ਹੈ। ਆਤਮਾ ਅਤੇ ਬ੍ਰਹਮ ਨੂੰ ਦੋ ਪੰਖੇਰੂਆਂ ਦੀ ਉਪਮਾ ਦਿੱਤੀ ਗਈ ਹੈ। ਦੋਵੇਂ ਪੰਖੀ ਇੱਕੋ ਰੁਖ ਤੇ ਰਹਿੰਦੇ ਹਨ। ਇਕ ਤਾਂ ਉਸ ਰੁਖ ਦੇ ਫਲ ਖਾਂਦਾ ਹੈ ਪਰ ਦੂਜਾ ਬਿਨਾਂ ਖਾਧੇ ਸਾਖੀ ਰੂਪ ਹੈ। ਫਲ ਖਾਣ ਵਾਲਾ ਸੰਸਾਰ ਦੇ ਦੁਖ ਸੁਖ ਭੋਗਦਾ ਹੈ ਅਤੇ ਆਪਣੇ ਆਪ ਨੂੰ ਨਿਰਬਲ ਅਨੁਭਵ ਕਰਦਾ ਹੈ। ਪਰੰਤੂ ਜਦੋਂ ਉਹ ਦੂਜੇ ਵਲ ਵੇਖਦਾ ਹੈ ਜਿਸ ਦੀ ਸਭ ਲੋਕ ਪੂਜਾ ਕਰਦੇ ਹਨ ਅਤੇ ਜੋ ਪ੍ਰਭੂ ਹੈ ਅਤੇ ਵਡਿਆਈ ਯੁਕਤ ਹੈ ਤਾਂ ਉਹ ਵੀ ਉਹੋ ਜੇਹਾ ਹੋ ਜਾਂਦਾ ਹੈ। ਜੀਵ ਸ਼ਰੀਰ ਬੱਧ ਹੈ ਅਤੇ ਮਨ ਅਤੇ ਬੁੱਧੀ ਬੱਧ ਹੈ। ਇਹੋ ਹੀ ਉਸ ਨੂੰ ਬ੍ਰਹਮ ਤੋਂ ਵੱਖ ਕਰਦੇ ਹਨ।

ਤਈਤਿਰੀਯ ਉਪਨਿਸ਼ਦ ਵਿਚ ਜੀਵ ਦੇ ਪੰਜ ਕੋਸ਼ਾਂ ਦਾ ਵਰਨਣ ਹੈ। ਅੱਨਰਸਮਯ, ਪ੍ਰਾਣਮਯ, ਮਨੋਮਯ, ਵਿਗਯਾਨਮਯ ਅਤੇ ਆਨੰਦਮਯ। ਇਹ ਰਲ ਕੇ ਆਤਮਾ ਦਾ 'ਭੋਗ

ਘਰ', ਬਣਾਉਂਦੇ ਹਨ ਅੰਤ ਅਸਲੀਅਤ ਦਾ ਗਿਆਨ ਪ੍ਰਾਪਤ ਕਰਕੇ ਉਹ ਮੁਕਤ ਹੋ ਜਾਂਦੀ ਹੈ।

ਉਪਨਿਸ਼ਦਾਂ ਅਨੁਸਾਰ ਜੀਵ ਆਤਮਾ ਸ਼ਰੀਰ ਦੇ ਜਗਤ ਵਿਚ ਆਉਣ ਨਾਲ ਨ ਜੰਮਦੀ ਹੈ, ਨ ਉਸ ਦੇ ਨਾਸ਼ ਹੋਣ ਨਾਲ ਨਾਸ਼ ਹੁੰਦੀ ਹੈ। ਇਹ ਅਜਨਮੀ, ਸਦੀਵੀ, ਆਦਿ ਤੋਂ ਹੈ। ਇਕ ਸ਼ਰੀਰ ਦੇ ਨਾਸ਼ ਹੋ ਜਾਣ ਤੇ ਇਹ ਹੋਰ ਸ਼ਰੀਰ ਧਾਰਦੀ ਹੈ, ਜਦੋਂ ਤੀਕ ਇਹ ਅਸਲੀਅਤ ਦਾ ਗਿਆਨ ਪ੍ਰਾਪਤ ਕਰ ਕੇ ਜਨਮ ਮਰਨ ਤੋਂ ਰਹਿਤ ਨਹੀਂ ਹੋ ਜਾਂਦੀ। ਇਹੋ ਹੀ ਮੁਕਤੀ ਹੈ। ਕਈ ਰਿਸ਼ੀ ਮੰਨਦੇ ਹਨ ਕਿ ਇਹ ਦਸ਼ਾ ਇਸ ਜੀਵਨ ਵਿਚ ਵੀ ਪ੍ਰਾਪਤ ਕਰ ਸਕੀਦੀ ਹੈ।

ਆਪਣੇ ਅਸਲੇ ਨੂੰ ਭੁੱਲ ਜਾਣ ਕਾਰਣ ਜੀਵ ਆਤਮਾ ਬੰਧਨ ਵਿਚ ਹੈ ਅਤੇ ਇਸ ਨੇ ਆਪਣੇ ਆਪ ਨੂੰ ਹਉਮੈ, ਮਨ ਅਤੇ ਸ਼ਰੀਰ ਨਾਲ ਇਕ ਕੀਤਾ ਹੋਇਆ ਹੈ। ਇਸ ਆਵਾਗਵਣ ਤੋਂ ਛੁਟਣ ਲਈ ਪ੍ਰਹਲੋਂ ਵੈਰਾਗ ਦੀ ਲੋੜ ਹੈ ਫਿਰ ਗੁਰੂ ਪਾਸੋਂ ਪੁਸਤਕਾਂ ਵਿਚ ਦੱਸਿਆ ਰਾਹ ਸਮਝਣ ਦੀ। ਫਿਰ ਜੋ ਸ੍ਰਵਣ ਕੀਤਾ ਹੈ ਉਸ ਤੇ ਮਨਨ ਤੇ ਨਿਧਿਆਸਨ ਦੁਆਰਾ ਅਸਲੀਅਤ ਨੂੰ ਸਾਖਿਆਤ ਕਰ ਕੇ ਜੀਵ ਆਤਮਾ ਮੁਕਤੀ ਨੂੰ ਪ੍ਰਾਪਤ ਹੋ ਜਾਂਦੀ ਹੈ।

## ਜੈਨ ਦਰਸ਼ਨ

ਭਾਰਤ ਦੇ ਦਰਸ਼ਨ ਸਾਹਿਤ ਵਿਚ ਧਾਰਮਿਕ ਅਤੇ ਦਾਰਸ਼ਨਿਕ ਵਿਸ਼ਿਆਂ ਤੇ ਇਕੱਠੀ ਹੀ ਵਿਚਾਰ ਹੁੰਦੀ ਰਹੀ ਹੈ। ਇਸ ਲਈ ਸਾਨੂੰ ਭਾਰਤੀ ਧਾਰਮਿਕ ਵਿਚਾਰਾਂ ਦਾ ਵਰਣਨ ਕਰਨ ਵਿਚ ਦਰਸ਼ਨ ਸਾਹਿੱਤ ਤੇ ਵੀ ਨਜ਼ਰ ਮਾਰਨੀ ਪਵੇਗੀ। ਜੈਨ ਧਰਮ ਦੀ ਨੀਂਹ ਵੇਦਾਂ ਤੇ ਨਹੀਂ ਰੱਖੀ ਗਈ, ਜੈਨ ਪਰੰਪਰਾ ਅਨੁਸਾਰ ਅਹਿੰਸਾ ਦਾ ਪਹਲਾ ਪ੍ਰਚਾਰਕ ਰਿਸ਼ਭ ਮੁਨੀ ਸੀ। ਫਿਰ 22 ਤੀਰਥੰਕਰ ਹੋਰ ਹੋਏ। ਅੰਤਲੇ ਤੀਰਥੰਕਰ ਦਾ ਨਾਮ ਸ੍ਰੀ ਮਹਾਵੀਰ ਸੀ, ਜੋ 599 ਪੂਰਬ ਮਸੀਹ ਤੋਂ 527 ਪੂਰਬ ਮਸੀਹ ਤੀਕ ਜੀਵਤ ਰਹੇ। ਹੁਣ ਮੰਨਿਆ ਗਇਆ ਹੈ ਕਿ ਜੈਨ ਧਰਮ ਬੁੱਧ ਧਰਮ ਤੋਂ ਪਹਲੇਂ ਦਾ ਹੈ ਅਤੇ ਇਹ ਵੀ ਸੰਭਵ ਹੈ ਕਿ ਅਹਿੰਸਾ-ਪ੍ਰਚਾਰ ਆਰੀਆ ਦੇ ਭਾਰਤ ਵਿਚ ਆਵਣ ਤੋਂ ਪਹਲੋਂ ਦਾ ਹੋਵੇ। ਵੇਦਾਂ ਵਿਚ ਵੀ ਯੱਗਾਂ ਵਿਚ ਜੀਵਾਂ ਦੇ ਮਾਰਨ ਦੇ ਨਾਲ ਨਾਲ ਅਹਿੰਸਾ ਦਾ ਖ਼ਿਆਲ ਵੀ ਤੁਰਦਾ ਰਹਿਆ ਹੈ। ਹੈਰਾਨੀ ਦੀ ਗੱਲ ਇਹ ਹੈ ਕਿ ਅਹਿੰਸਾ ਦੇ ਸਿੱਧਾਂਤ ਦੀ ਕ੍ਸ਼ਤ੍ਰੀ ਰਾਜੇ ਪ੍ਰੋੜ੍ਹਤਾ ਕਰਦੇ ਰਹੇ ਅਤੇ ਵੈਦਿਕ ਰੀਤੀ ਅਨੁਸਾਰ ਯੱਗਾਂ ਵਿਚ ਪਸ਼ੂਆ ਦੀ ਕੁਰਬਾਨੀ ਦਾ ਪੱਖ ਬ੍ਰਹਮਣ ਪੁਰੋਹਿਤ ਪੂਰਦੇ ਰਹੇ।

ਜੈਨ ਚਿੰਤਕ ਅਨੇਕਾਵਾਦ ਵਿਚ ਨਿਸ਼ਚਾ ਰਖਦੇ ਸਨ। ਉਨ੍ਹਾਂ ਦਾ ਖ਼ਿਆਲ ਸੀ ਕਿ ਅੰਤਿਮ ਸੱਤ ਬਹੁਤ ਪੱਖਾਂ ਤੋਂ ਵੇਖਿਅ ਜਾ ਸਕਦਾ ਹੈ। ਜਿਸ ਤਰ੍ਹਾਂ ਇਕ ਬੀਜ ਬੋਈਏ, ਜੇ ਉਹ ਬੀਜ ਆਪਣੇ ਬੀਜਪੁਣੇ ਨੂੰ ਹੀ ਕਾਇਮ ਰੱਖੇ ਅਤੇ ਗਲ ਕੇ ਸ਼ਕਲ ਨਾ ਬਦਲੇ, ਪੌਦਾ ਨਹੀਂ ਉਗ ਸਕਦਾ। ਪੌਦੇ ਵਿਚ ਕਈ ਤਬਦੀਲੀਆਂ ਆਉਂਦੀਆਂ ਹਨ ਪਰੰਤੂ ਉਨ੍ਹਾਂ ਸਾਰਿਆਂ ਪਰਿਣਾਮਾਂ ਵਿਚ ਉਹ ਆਪਣੇ ਅਮਲ ਨੂੰ ਕਾਇਮ ਰਖਦਾ ਹੈ।

ਅੰਬ ਦਾ ਬੀਜ ਬੋਈਏ ਤਾਂ ਅੰਤ ਤੀਕ ਉਹ ਅੰਬ ਦਾ ਬੂਟਾ ਹੀ ਰਹੇਗਾ, ਇਹ ਨਹੀਂ ਅੱਜ ਉਹ ਅੰਬ ਹੋਵੇ ਤੇ ਭਲਕੇ ਸੰਗਤਰਾ ਬਣ ਜਾਵੇ। ਇਸੇ ਤਰ੍ਹਾਂ ਸੱਤ ਦੇ ਵੀ ਤਿੰਨ ਲਕਸ਼ਣ ਹਨ। ਉਤਪਾਦ, ਵਯਯ, ਅਤੇ ਧ੍ਰਉਵਯ ਅਰਥਾਤ ਆਰੰਭ, ਖੁਰਨ ਅਤੇ ਸਥਿਰਤਾ। ਸੱਤ ਇਸ ਲਈ ਉਪਜ ਅਤੇ ਨਾਸ਼ ਦੇ ਵਿਚਕਾਰ ਸਥਿਰਤਾ ਦਾ ਨਾਮ ਹੈ।

ਜੈਨ ਚਿੰਤਨ ਅਨੁਸਾਰ ਸੰਸਾਰ ਵਿਚ ਦੋ ਤਰ੍ਹਾਂ ਦੀਆਂ ਹਸਤੀਆਂ ਹਨ। ਚੇਤਨ ਅਤੇ ਅਚੇਤਨ ਅਰਥਾਤ ਜੀਵ ਅਤੇ ਅਜੀਵ। ਅਜੀਵ ਦ੍ਰਵਾਂ ਵਿਚ ਪੁਦਗਲ ਅਰਥਾਤ ਮਾਦਾ, ਆਕਾਸ਼ ਅਤੇ ਕਾਲ ਗਿਣੇ ਜਾਂਦੇ ਹਨ। ਇਨ੍ਹਾਂ ਦੇ ਨਾਲ ਦੋ ਹੋਰ ਦ੍ਰਵ ਵੀ ਮੰਨੇ ਜਾਂਦੇ ਹਨ। ਮਾਦੀ ਵਸਤਾਂ ਪਰਮਾਣੂਆਂ ਦੀਆਂ ਬਣੀਆਂ ਹੋਈਆਂ ਹਨ। ਸੰਸਾਰ ਵਿਚ ਵਸਤੂਆਂ ਚਾਲ ਵਿਚ ਦਿਸਦੀਆਂ ਹਨ। ਜੇ ਚਾਲ ਨੂੰ ਰੋਕਣ ਵਾਲੀ ਕੋਈ ਸ਼ਕਤੀ ਨ ਹੋਵੇ ਤਾਂ ਪਰਮਾਣੂ ਲੋਕਾਕਾਸ਼ ਵਿਚੋਂ ਤੁਰ ਕੇ ਹੋਰ ਬੇਅੰਤ ਆਕਾਸ਼ ਵਿਚ ਖਿੱਲਰ ਜਾਣ ਤੇ ਸੰਸਾਰ ਦੀਆਂ ਸਭ ਵਸਤਾਂ ਖਿੰਡਰ-ਪੁੰਡਰ ਜਾਣ। ਇਸ ਲਈ ਪਰਮਾਣੂਆਂ ਨੂੰ ਸਥਿਰ ਰੱਖਣ ਵਾਲੀ ਸ਼ਕਤੀ ਵੀ ਮੰਨੀ ਗਈ ਹੈ। ਪਹਲੀ ਦਾ ਨਾਮ ਧਰਮ ਹੈ ਅਤੇ ਦੂਜੀ ਦਾ ਨਾਮ ਅਧਰਮ। ਜੀਵ ਨਾਲ ਰਲਾ ਕੇ ਇਹੋ ਛੇ ਦ੍ਰਵ ਜੈਨ ਚਿੰਤਕ ਮੰਨਦੇ ਹਨ।

ਜੀਵਾਂ ਵਿਚ ਚੇਤਨਾ ਹੈ। ਸਭ ਤੋਂ ਉੱਚੀ ਪਦਵੀ ਮਨੁੱਖ ਦੀ ਹੈ। ਦੇਵਤਿਆਂ ਨੂੰ ਵੀ ਮੁਕਤ ਹੋਣ ਲਈ ਮਨੁੱਖ ਜਾਮਾ ਧਾਰਨਾ ਪੈਂਦਾ ਹੈ। ਸੰਸਾਰ ਵਿਚ ਦੋ ਤਰ੍ਹਾਂ ਦੇ ਜੀਵ ਹਨ। ਮੁਕਤ ਅਤੇ ਬੱਧ। ਤਪ ਦੁਆਰਾ ਮਨੁੱਖੀ ਆਤਮਾ ਹੌਲੀ ਹੌਲੀ ਪਵਿਤਰ ਹੁੰਦੀ ਜਾਂਦੀ ਹੈ ਅਤੇ ਯੋਗ ਅਭਿਆਸ ਨਾਲ ਇਹ ਖੋਭ ਪੈਦਾ ਕਰਨ ਵਾਲ਼ੇ ਚੁਗਿਰਦੇ ਅਤੇ ਪ੍ਰਾਕ੍ਰਿਤਿਕ ਸਥਿਤੀਆਂ ਤੋਂ ਅੱਡ ਹੋ ਜਾਂਦੀ ਹੈ ਅਤੇ ਆਪਣੀ ਆਦੀ ਪਵਿਤ੍ਰਤਾ ਪ੍ਰਾਪਤ ਕਰ ਲੈਂਦੀ ਹੈ। ਜਿਸ ਤਰ੍ਹਾਂ ਸੂਰਜ ਅੱਗੋਂ ਬੱਦਲ ਹਟ ਜਾਣ ਤਾਂ ਉਹ ਪੂਰੇ ਤੇਜ਼ ਨਾਲ ਚਮਕਦਾ ਹੈ। ਇਸੇ ਤਰ੍ਹਾਂ ਆਤਮਾ ਪੂਰਣ ਗਿਆਨ, ਪੂਰਣ ਸ਼੍ਰਧਾ, ਪੂਰਣ ਸ਼ਕਤੀ ਅਤੇ ਪੂਰਣ ਆਨੰਦ ਨਾਲ ਯੁਕਤ ਹੋ ਕੇ ਪੂਰੇ ਤੇਜ਼ ਨਾਲ ਲਿਸ਼ਕਦੀ ਹੈ। ਹਰ ਇਕ ਮਨੁੱਖ ਆਪਣੇ ਜਤਨਾਂ ਨਾਲ ਇਹ ਪਦਵੀ ਪ੍ਰਾਪਤ ਕਰ ਸਕਦਾ ਹੈ।

ਠੀਕ ਨਿਸ਼ਚਾ, ਠੀਕ ਗਿਆਨ ਅਤੇ ਠੀਕ ਚਰਿਤ੍ਰ ਦੁਆਰਾ ਮੋਖ ਪਦਵੀ ਪ੍ਰਾਪਤ ਹੁੰਦੀ ਹੈ। ਕਈ ਪੰਥ ਤਿੰਨਾਂ ਵਿਚੋਂ ਇਕ ਨੂੰ ਹੀ ਮੁਕਤੀ ਦਾ ਸਾਧਨ ਦੱਸਦੇ ਹਨ, ਪਰੰਤੂ ਜੈਨ ਮਾਰਗ ਇਨ੍ਹਾਂ ਤਿੰਨਾਂ ਸਾਧਨਾਂ ਬਿਨਾਂ ਮੁਕਤੀ ਦੀ ਸੰਭਵਤਾ ਨਹੀਂ ਦੱਸਦਾ। ਮੁਕਤ ਹੋ ਕੇ ਮਨੁੱਖੀ ਆਤਮਾ ਪਰਮਾਤਮਾ ਦੀ ਪਦਵੀ ਪ੍ਰਾਪਤ ਕਰਦੀ ਹੈ। ਜੈਨ ਦਰਸ਼ਨ ਕਿਸੇ ਅਜੇਹੇ ਇਕ ਪਰਮਾਤਮਾ ਦੀ ਹੋਂਦ ਨਹੀਂ ਮੰਨਦਾ ਜੋ ਸਦਾ ਤੋਂ ਹੀ ਪੂਰਨ ਹੈ।

ਠੀਕ ਚਰਿਤ੍ਰ ਲਈ ਪੰਜਾਂ ਵ੍ਰਤਾਂ ਪੁਰ ਕਾਇਮ ਰਹਣਾ ਜ਼ਰੂਰੀ ਹੈ, ਅਹਿੰਸਾ, ਸੱਤ, ਬ੍ਰਹਮ-ਚਰਜ, ਅਸਤੇਯ ਅਤੇ ਅਪਰਿਗ੍ਰਹ। ਅਹਿੰਸਾ ਦਾ ਭਾਵ ਹੈ ਕਿਸੇ ਜੀਵ ਨੂੰ ਮਨ, ਬਚ, ਕਰਮ ਨਾਲ ਦੁਖ ਨਾ ਦੇਣਾ। ਸੱਚ ਬੋਲਣਾ ਪਰ ਨਾਲ ਮਿਠਿਤ ਹੋਵੇ। ਕੌੜੇ ਤੇ ਫਿੱਕੇ ਬਚਨ ਨਾ ਬੋਲਣਾ। ਪੂਰਣ ਜੱਤ ਧਾਰਣ ਕਰਨਾ। ਅਸਤੇਯ ਦਾ ਭਾਵ ਹੈ ਚੋਰੀ, ਠੱਗੀ ਆਦਿ ਦੁਆਰਾ ਕਿਸੇ ਦਾ ਮਾਲ ਉਸ ਦੀ ਮਰਜ਼ੀ ਬਿਨਾ ਨਾ ਲੈਣਾ। ਤੇ ਅਪਰਿਗ੍ਰਹ ਦਾ ਅਰਥ ਹੈ ਕੋਈ

ਚੀਜ਼ ਆਪਣੇ ਕਬਜ਼ੇ ਵਿਚ ਨ ਰਖਣਾ । ਸਭ ਤੋਂ ਮਹਤ੍ਵਪੂਰਨ ਵ੍ਰਤ ਅਹਿੰਸਾ ਦਾ ਹੈ । ਜ ਸੱਚ ਬੋਲਣ ਨਾਲ ਕਿਸੇ ਜੀਵ ਦੀ ਜਾਨ ਜਾਂਦੀ ਹੈ ਤਾਂ ਅਜੇਹਾ ਸੱਚ ਨਹੀਂ ਬੋਲਣਾ । ਗ੍ਰਹਸਤੀਆਂ ਲਈ ਕੁਝ ਰਿਆਇਤਾਂ ਹਨ । ਕਿਰਸਾਨ ਖੇਤੀ ਕਰਦਾ ਹੈ ਤੇ ਫਸਲ ਵਿਚੋਂ ਖਰਾਬ ਕਰਨ ਵਾਲੇ ਪੌਦਿਆਂ ਨੂੰ ਕੱਢ ਸਕਦਾ ਹੈ । ਨਾਲ ਹੀ ਗ੍ਰਹਸਤੀ ਲੋੜ ਅਨੁਸਾਰ ਵਸਤਾਂ ਆਪਣੇ ਕਬਜ਼ੇ ਵਿਚ ਰੱਖ ਸਕਦੇ ਹਨ ਅਤੇ ਇੱਕੋ ਦਾਰਾ (ਵਿਵਾਹਿਤਾ ਇਸਤ੍ਰੀ) ਨਾਲ ਕਾਮ ਭੋਗ ਦਾ ਸੰਬੰਧ ਰਖ ਸਕਦੇ ਹਨ । ਪਰੰਤੂ ਮੁਨੀ ਲੋਕਾਂ ਲਈ ਇਹ ਪੰਜ ਵ੍ਰਤ ਪੂਰਣ ਰੂਪ ਵਿਚ ਧਾਰਣ ਕਰਨੇ ਅਵੱਸ਼ ਹਨ ।

ਜੈਨ ਧਰਮ ਵ੍ਰਣ ਧਰਮ ਵਿਚ ਯਕੀਨ ਨਹੀਂ ਰਖਦਾ । ਸਾਰੇ ਮਨੁੱਖ ਇੱਕੋ ਜੇਹੇ ਹਨ ਅਤੇ ਨੀਵੀਆਂ ਜਾਤਾਂ ਦੇ ਮਨੁੱਖ ਵੀ ਇਹ ਮਾਰਗ ਧਾਰ ਕੇ ਮੁਕਤੀ ਪ੍ਰਾਪਤ ਕਰ ਸਕਦੇ ਹਨ ।

## ਬੁੱਧ ਧਰਮ ਤੇ ਦਰਸ਼ਨ

ਉਪਨਿਸ਼ਦਾਂ ਵਿਚ ਕਰਮਕਾਂਡ ਤੇ ਯੱਗਾਂ ਵਿਚ ਪਸ਼ੂ ਮਾਰਨ ਦੀ ਨਿਖੇਧੀ ਆਰੰਭ ਹੋ ਗਈ ਸੀ ਤੇ ਆਪਾ ਚੀਨਣ ਤੇ ਜ਼ੋਰ ਦਿੱਤਾ ਗਇਆ ਸੀ । ਜੈਨ ਧਰਮ ਨੇ ਅਹਿੰਸਾ ਤੇ ਜ਼ੋਰ ਦਿੱਤਾ ਤੇ ਯੱਗਾਂ ਵਿਚ ਪਸ਼ੂ ਮਾਰਨ ਦੇ ਵਿਰੁੱਧ ਤਕੜੀ ਆਵਾਜ਼ ਉਠਾਈ । ਜੈਨ ਮਤ ਅਨੁਸਾਰ ਦੇਵਤੇ ਜਿਨ੍ਹਾਂ ਨੂੰ ਇਨ੍ਹਾਂ ਬਲੀਆਂ ਦੁਆਰਾ ਪ੍ਰਸੰਨ ਕੀਤਾ ਜਾਂਦਾ ਹੈ, ਉਨ੍ਹਾਂ ਦੀ ਪਦਵੀ ਮਨੁੱਖਾਂ ਨਾਲੋਂ ਨੀਵੀਂ ਹੈ । ਉਨ੍ਹਾਂ ਨੂੰ ਵੀ ਮੁਕਤੀ ਪ੍ਰਾਪਤ ਕਰਨ ਲਈ ਮਨੁੱਖੀ ਸ਼ਰੀਰ ਵਿਚ ਆਉਣਾ ਪੈਂਦਾ ਹੈ । ਪਰ ਮਹਾਤਮਾ ਬੁੱਧ ਜੀ ਨੇ ਆਤਮਾ ਦੀ ਸਦੀਵੀ ਹੋਂਦ ਤੋਂ ਹੀ ਇਨਕਾਰ ਕੀਤਾ । ਜਿਸ ਆਤਮਾ ਨੂੰ ਤੁਸੀਂ ਇਨ੍ਹਾਂ ਕਰਮਾਂ ਰਾਹੀਂ ਸ੍ਵਰਗ ਵਿਚ ਪੁਚਾਣਾ ਚਾਹੁੰਦੇ ਹੋ ਉਹ ਵੀ ਸ਼ਰੀਰ ਵਾਂਗ ਖਿਣ ਖਿਣ ਵਿਚ ਬਦਲਦੀ ਰਹਿੰਦੀ ਹੈ । ਜੋ ਮਨੁੱਖ ਅੱਜ ਯੱਗ ਵਿਚ ਬਲੀ ਦੇ ਰਿਹਾ ਹੈ, ਉਸ ਦੀ ਆਤਮਾ ਕੱਲ ਉਹ ਨਹੀਂ ਹੋਵੇਗੀ ਜੋ ਅੱਜ ਹੈ । ਇਸ ਲਈ ਜੋ ਵਿਅਕਤੀ ਅੱਜ ਬਲੀ ਦੇ ਰਿਹਾ ਹੈ, ਉਸ ਨੇ ਤਾਂ ਬਦਲ ਜਾਣਾ ਹੈ । ਅੱਜ ਵਾਲੀ ਆਤਮਾ ਦੇ ਕਰਮ ਦਾ ਫਲ ਉਸ ਵਿਅਕਤੀ ਨੂੰ ਜੋ ਇਸ ਤੋਂ ਅਡਰਾ ਹੈ ਕਿਸ ਤਰ੍ਹਾਂ ਪ੍ਰਾਪਤ ਹੋ ਸਕਦਾ ਹੈ ।

ਬੁੱਧਦੇਵ ਜੀ ਦਾ ਆਤਮਾ ਨੂੰ ਇਕ ਕ੍ਸ਼ਣਿਕ ਹਸਤੀ ਕਰਾਰ ਦੇਣਾ ਬਿਲਕੁਲ ਇਕ ਨਵਾਂ ਖ਼ਿਆਲ ਸੀ । ਉਨ੍ਹਾਂ ਕਹਿਆ ਕਿ ਵਿਅਕਤਿਤ੍ਵ ਬਣਾਣ ਵਿਚ ਪੰਜ ਸਕੰਧ ਭਾਗ ਲੈਂਦੇ ਹਨ । ਰੂਪ ਅਰਥਾਤ ਭੌਤਿਕ ਸ਼ਰੀਰ ਜਿਹੜਾ ਚਾਰ ਤੱਤਾਂ, ਪ੍ਰਿਥਵੀ, ਜਲ, ਪਵਨ ਅਤੇ ਅਗਨੀ ਤੋਂ ਬਣਿਆ ਹੈ ਅਤੇ ਨਾਮਨ ਜਾਂ ਮਾਨਸਿਕ ਭਾਗ ਜਿਸ ਦੀਆਂ ਚਾਰ ਸ਼ਕਲਾਂ ਹਨ : ਵੇਦਨਾ (sensation or feeling), ਸੰਗਿਆ (perception or idea), ਸੰਸਕਾਰ (connative disposition) ਅਤੇ ਵਿਗ੍ਯਾਨ (discriminating intellection or reason) । ਇਹ ਸਾਰੇ ਮਾਨਸਿਕ ਅੰਗ ਸਾਡੇ ਵਿਚ ਇਕ ਨਦੀ ਦੇ ਪਰਵਾਹ ਵਾਂਗ ਤੁਰੇ ਰਹਿੰਦੇ ਹਨ ਅਤੇ ਸਾਰੇ ਹੀ ਕ੍ਸ਼ਣਿਕ ਹੁੰਦੇ ਹਨ, ਜਿਸ ਤਰ੍ਹਾਂ ਪਰਵਾਹ ਜਾਂ ਲਹਰ ਵਿਚ ਨਦੀ ਦਾ ਜਲ ਬਦਲਦਾ ਰਹਿੰਦਾ ਹੈ । ਕੀ ਇਨ੍ਹਾਂ ਮਾਨਸਿਕ ਹਾਲਤਾਂ ਮਗਰ ਕੋਈ

ਸਦੀਵੀ ਹਸਤੀ ਨਹੀਂ। ਕੋਈ ਵੀ ਨਹੀਂ। ਜਿਸ ਤਰ੍ਹਾਂ ਰਥ ਦੇ ਕਈ ਭਾਗ ਹੁੰਦੇ ਹਨ। ਉਹ ਭਾਗ ਹੀ ਰਥ ਹੁੰਦੇ ਹਨ। ਜੇ ਭਾਗ ਨਾ ਹੋਣ ਤਾਂ 'ਰਥ' ਨਾਮ ਦੀ ਕੋਈ ਹਸਤੀ ਵੱਖਰੀ ਹੀ ਨਾ ਹੁੰਦੀ ਜਿਹੜੀ ਭਾਗਾਂ ਦੀ ਅਣਹੋਂਦ ਵਿਚ ਪਿੱਛੇ ਬਾਕੀ ਹੋਵੇ। ਆਤਮਾ ਇਨ੍ਹਾਂ ਭੌਤਿਕ ਪਰਮਾਣੂਆਂ, ਵੇਦਨਾਵਾਂ, ਸੰਗਿਆਵਾਂ, ਸੰਸਕਾਰਾਂ ਜਾਂ ਵਿਗ੍ਯਾਨਾਂ ਨਾਲ ਇਕ ਰੂਪ ਨਹੀਂ ਸਮਝੀ ਜਾ ਸਕਦੀ, ਨਾ ਹੀ ਇਹ ਸਾਰੇ ਉਸ ਦੇ ਵਿਚ ਸਮਾਏ ਜਾਂ ਨਿਵਾਸ ਕਰਦੇ ਹਨ। ਇਸ ਲਈ ਆਵਾਗਵਨ ਕਿਸੇ ਸਦੀਵੀ ਆਤਮਾ ਦਾ ਨਹੀਂ। ਪੁਰਾਣੇ ਖਿਣ ਖਿਣ ਬਦਲਦੇ ਜੀਵਨ ਵਿਚੋਂ ਇਕ ਨਵਾਂ ਜੀਵਨ ਉਸਰਦਾ ਹੈ ਜਿਸ ਪ੍ਰਕਾਰ ਇਕ ਨਵੀਂ ਬੱਤੀ ਪੁਰਾਣੀ ਬੱਤੀ ਤੋਂ ਜਗਾਈ ਜਾਂਦੀ ਹੈ, ਪਰ ਪੁਰਾਣੀ ਬੱਤੀ ਵਿਚੋਂ ਕੋਈ ਵਸਤੂ ਨਵੀਂ ਵਿਚ ਨਹੀਂ ਜਾਂਦੀ। ਜਿਸ ਤਰ੍ਹਾਂ ਬੁਝੀ ਹੋਈ ਬੱਤੀ ਤੋਂ ਕੋਈ ਨਵੀਂ ਬੱਤੀ ਨਹੀਂ ਜਗ ਸਕਦੀ ਇਸੇ ਤਰ੍ਹਾਂ ਜਨਮ ਵਿਚ ਲਿਆਉਣ ਵਾਲੇ ਸਕੰਧਾਂ ਦੇ ਨਾਸ਼ ਹੋਣ ਨਾਲ ਫਿਰ ਕੋਈ ਨਵਾਂ ਵਿਅਕਤੀ ਜਨਮ ਨਹੀਂ ਲੈ ਸਕਦਾ। ਵਿਅਕਤੀਤ੍ਵ ਦਾ ਖ਼ਿਆਲ ਚੇਤਨਾ ਦੇ ਪਰਵਾਹ ਦੇ ਲਗਾਤਾਰ ਚਲਦੇ ਰਹਿਣ ਤੋਂ ਪੈਦਾ ਹੁੰਦਾ ਹੈ। ਰਾਤ ਨੂੰ ਅਸੀਂ ਇਕ ਦੀਵਾ ਜਗਾਂਦੇ ਹਾਂ। ਉਸ ਦੀ ਵੱਟੀ ਤੇ ਤੇਲ ਖਿਣ ਖਿਣ ਬਦਲਦਾ ਰਹਿੰਦਾ ਹੈ। ਪਰ ਚੂੰਕਿ ਉਹ ਦੀਵਾ ਲਗਾਤਾਰ ਚਾਨਣ ਦੇਂਦਾ ਰਹਿੰਦਾ ਹੈ ਅਤੇ ਉਹ ਚਾਨਣ ਵੇਖਣ ਵਿਚ ਉਹੋ ਜੇਹਾ ਦਿਸਦਾ ਹੈ ਜੇਹੋ ਜੇਹਾ ਉਹ ਦੀਵਾ ਜਗਾਣ ਵੇਲੇ ਸੀ. ਅਸੀਂ ਇਹ ਸਿੱਟਾ ਕੱਢ ਲੈਂਦੇ ਹਾਂ ਕਿ ਉਹੋ ਦੀਵਾ ਜਗ ਰਹਿਆ ਹੈ। ਪਰ ਅਸਲੋਂ ਇਹ ਗੱਲ ਨਹੀਂ। ਕੋਈ ਵਸਤੂ ਕਿਸੇ ਹੋਰ ਵਸਤੂ ਨਾਲ ਇੱਕੋ ਜੇਹੀ ਨਹੀਂ। ਉਹ ਕੇਵਲ ਆਪਣੇ ਕ੍ਸ਼ਣਿਕ ਰੂਪ ਨਾਲ ਇੱਕੋ ਜੇਹੀ ਹੈ। 'ਸਰ੍ਵਮ੍ ਸ੍ਵ-ਲਕ੍ਸ਼ਣਮ੍।' ਹਰ ਵਸਤੂ ਜਾਂ ਹਾਲਤ ਆਪਣੇ ਆਪ ਨਾਲ ਹੀ ਇੱਕੋ ਜੇਹੀ ਹੈ।

ਬੁੱਧ ਜੀ ਇਸ ਸਿੱਟੇ ਪੁਰ ਪੁੱਜੇ ਕਿ ਸੰਸਾਰ ਦੁਖਾਂ ਦਾ ਭਰਿਆ ਹੈ ਅਤੇ ਇਥੇ ਕੋਈ ਵਸਤੂ ਸਥਿਰ ਨਹੀਂ। 'ਸਰ੍ਵਮ੍ ਦੁ:ਖਮ੍ ਦੁ:ਖਮ੍' ਅਤੇ 'ਸਰ੍ਵਮ੍ ਕ੍ਸ਼ਣਿਕਮ੍ ਕ੍ਸ਼ਣਿਕਮ੍'। ਸਾਰੇ ਸੰਸਾਰਿਕ ਅਮਲ ਅਨਾਤਮਤਾ, ਅਨਿਤ੍ਯਤਾ ਅਤੇ ਦੁਖਤਾ ਦੇ ਲਖਾਇਕ ਹਨ। ਮਹਾਯਾਨ ਨੇ ਇਸ ਨੂੰ ਇਹ ਰੂਪ ਦੇ ਦਿੱਤਾ ਕਿ 'ਸਭ ਸੁੰਨ' ਹੀ ਹੈ। 'ਸਰ੍ਵਮ੍ ਸ਼ੂਨ੍ਯਮ੍ ਸ਼ੂਨ੍ਯਮ੍'।

ਬੁੱਧ ਜੀ ਦਾ ਖ਼ਿਆਲ ਸੀ ਕਿ ਵਿਅਕਤੀਤ੍ਵ ਦਾ ਖ਼ਿਆਲ ਹੀ ਖ਼ੁਦਗਰਜ਼ੀ ਪੈਦਾ ਕਰਦਾ ਹੈ, ਇਸ ਪ੍ਰਿਥਵੀ ਪੁਰ ਵੀ ਅਤੇ ਅਗਲੀ ਦੁਨੀਆਂ ਦੇ ਸੁਖ ਦੀ ਲਾਲਸਾ ਵਿਚ ਵੀ। ਮਨੁੱਖ ਦਾ ਵਿਅਕਤੀਤ੍ਵ ਸਦੀਵੀ ਨਹੀਂ ਪਰ ਇਕ ਸਕੰਧ ਦੇ ਕੀਤੇ ਕਰਮ ਉਸ ਤੋਂ ਉਪਜੇ ਸਕੰਧ ਲਈ ਦੁਖ ਜਾਂ ਸੁਖ ਪੈਦਾ ਕਰ ਸਕਦੇ ਹਨ। ਇਸ ਲਈ ਜ਼ਿੰਮੇਦਾਰੀ ਵਿਅਕਤੀ ਦੀ ਵਧ ਜਾਂਦੀ ਹੈ ਕਿ ਆਪਣੇ ਕਰਮਾਂ ਦੁਆਰਾ ਉਹ ਉਪਜਣ ਵਾਲੇ ਸਕੰਧ ਲਈ ਦੁੱਖਾਂ ਦਾ ਕਾਰਣ ਨ ਬਣੇ। ਕਰਮਾਂ ਦੇ ਫਲੀਭੂਤ ਹੋਣ ਲਈ ਕਿਸੇ ਦੈਵੀ ਸ਼ਕਤੀ ਧਰਮ ਰਾਜ ਦੀ ਲੋੜ ਨਹੀਂ ਨ ਹੀ ਕਿਸੇ ਸਦੀਵੀ ਆਤਮਾ ਦੇ ਮੁੜ ਮੁੜ ਸ਼ਰੀਰ ਧਾਰਣ ਵਿਚ ਹੈ। ਸਦਾਚਾਰਿਕ ਕਾਨੂੰਨ ਆਪਣੇ ਆਪ ਕੰਮ ਕਰਦੇ ਹਨ। ਉਨ੍ਹਾਂ ਦਾ ਅਮਲ ਰੁਕ ਜਾਂਦਾ ਹੈ ਜਦੋਂ ਇਕ ਉਚੇਰਾ ਕਾਨੂੰਨ ਲਾਗੂ ਹੁੰਦਾ ਹੈ। ਜਦੋਂ ਗਿਆਨ ਹੋ ਜਾਏ ਤਾਂ

ਸੰਚਿਤ ਅਤੇ ਆਗਾਮਿਨ ਕਰਮ ਤਾਂ ਨਾਸ਼ ਹੋ ਜਾਂਦੇ ਹਨ ਪਰ ਪ੍ਰਾਰਬਧ ਕਰਮ, ਜੋ ਇਸ ਜੀਵਨ ਵਿਚ ਅੱਗੇ ਵੀ ਫਲੀਭੂਤ ਹੋ ਰਹੇ ਹਨ, ਨਾਸ਼ ਨਹੀਂ ਹੁੰਦੇ। ਇਕ ਬੁੱਧ ਜਾਂ ਅਰਹਤ ਨੂੰ ਉਪਾਧੀਸ਼ੇਸ਼ ਨਿਰਵਾਨ ਪ੍ਰਾਪਤ ਹੋ ਜਾਂਦਾ ਹੈ। ਉਸ ਦਾ ਸ਼ਰੀਰ ਕੰਮ ਕਰਦਾ ਰਹਿੰਦਾ ਹੈ ਪਰ ਚੂੰਕਿ ਉਸ ਦੀਆਂ ਸਭ ਖਾਹਿਸ਼ਾਂ ਨਾਸ਼ ਹੋ ਗਈਆਂ ਹਨ, ਉਸ ਦਾ ਮਾਨਸਿਕ ਸਕੰਧ ਪੁਨਰ ਜਨਮ ਲਈ ਕੋਈ ਉਤਸਾਹ ਨਹੀਂ ਪੈਦਾ ਕਰਦਾ। ਜਦੋਂ ਸਰੀਰ ਦਾ ਨਾਸ ਹੋ ਜਾਂਦਾ ਹੈ ਤਦੋਂ ਅਨਉਪਾਧਿਸ਼ੇਸ਼ ਨਿਰਵਾਨ ਪ੍ਰਾਪਤ ਹੋ ਜਾਂਦਾ ਹੈ।

ਜਦੋਂ ਬੁੱਧ ਜੀ ਤੇ ਇਹ ਪ੍ਰਸ਼ਨ ਕੀਤਾ ਗਇਆ ਕਿ ਨਿਰਵਾਨ ਜੋ ਰੂਹਾਨੀ ਜਤਨਾਂ ਦਾ ਅੰਤਿਮ ਲਕਸ਼ ਹੈ ਉਹ ਕੀ ਹੈ। ਉਨ੍ਹਾਂ ਉੱਤਰ ਦਿੱਤਾ ਕਿ ਨਿਰਵਾਨ ਦੀ ਹਾਲਤ ਦਾ ਲਫ਼ਜ਼ਾਂ ਵਿਚ ਬਿਆਨ ਨਹੀਂ ਹੋ ਸਕਦਾ। ਇਸ ਦਾ ਅਰਥ ਨ ਵੱਖਰੀ ਹੋਂਦ ਹੈ ਨ ਅਣਹੋਂਦ, ਨ ਇਸ ਦਾ ਅਰਥ ਦੋਵੇਂ ਹਾਲਤਾਂ ਹੈ ਨ ਇਕ ਦਮ ਇਨ੍ਹਾਂ ਵਿਚੋਂ ਕੋਈ ਇਕ। ਨਿਰਵਾਨ ਸੰਸਾਰ ਦੇ ਦੁਖਾਂ ਤੋਂ ਛੁਟਕਾਰਾ ਪਾਣਾ ਹੈ। ਅਤੇ ਮੋਹ, ਰਾਗ, ਦ੍ਵੈਖ ਆਦਿ ਇੱਛਾਂਵਾਂ ਤੋਂ ਮੁਕਤ ਹੋਣਾ।

ਇਸ ਪਦ ਤੇ ਅਪੜਨ ਲਈ, ਬੁੱਧ ਜੀ ਨੇ ਕਹਿਆ, ਕਠਿਨ ਤੱਪ ਸਹਾਈ ਨਹੀਂ ਹੋ ਸਕਦੇ। ਉਨ੍ਹਾਂ ਆਪ ਬੜੇ ਕਠਿਨ ਤੱਪ ਆਜ਼ਮਾ ਕੇ ਵੇਖੇ ਸਨ। ਮਨੁੱਖ ਨੇ ਝੂਠ ਵਿਅਕਤੀਤ੍ਵ ਦੀਆਂ ਜੜਾਂ ਨੂੰ ਕੱਟਣਾ ਹੈ। ਇਹ ਮੰਤਵ ਗਿਆਨ ਦੁਆਰਾ ਸਦਾਚਾਰਿਕ ਕਰਮਾਂ, ਮਾਨਸਿਕ ਭਾਵਾਂ ਦੀ ਪਵਿਤ੍ਰਤਾ ਰਾਹੀਂ ਹੀ ਪ੍ਰਾਪਤ ਹੋ ਸਕਦਾ ਹੈ। ਨਿਆਂ ਸਕੰਧ ਬਣਨੋ ਰੋਕਣ ਲਈ ਆਸਵਾਂ ਅਰਥਾਤ ਕਾਮ, ਹੋਂਦ ਦੀ ਇੱਛਾ ਅਤੇ ਅਵਿਦਿਆ ਦਾ ਨਾਸ਼ ਆਵੱਸ਼ਕ ਹੈ। ਅਮਰ ਆਤਮਾ ਵਿਚ ਨਿਸ਼ਚਾ, ਸੰਸਾ ਅਤੇ ਨਿਰਾਚਾਰ ਤੇ ਧਾਰਮਿਕ ਕਰਮਕਾਂਡ ਤਿੰਨ ਬੇੜੀਆਂ ਹਨ ਜਿਨ੍ਹਾਂ ਨੂੰ ਕੱਟੇ ਬਿਨਾ ਮਨੁੱਖ ਮੁਕਤੀ ਦੇ ਰਾਹ ਵਿਚ ਨਹੀਂ ਪੈ ਸਕਦਾ। ਇਹ ਪਹਿਲੇ ਪਦ ਤੇ ਪੁੱਜਣ ਲਈ ਜ਼ਰੂਰੀ ਗੱਲਾਂ ਹਨ।

ਬੁੱਧ ਜੀ ਨੇ ਆਰਯ ਅਸ਼ਟਾਂਗਿਕ ਮਾਰਗ ਦ੍ਰਿੜ੍ਹਾਇਆ। ਉਹ ਅੱਠ ਅੰਗ ਇਹ ਹਨ : ਸਮ੍ਯਕ੍ ਦ੍ਰਿਸ਼ਟੀ (right views), ਸਮ੍ਯਕ੍ ਸੰਕਲ੍ਪ (right resolve), ਸਮ੍ਯਕ੍ ਵਾਚਾ (right speech), ਸਮ੍ਯਕ ਕਰਮਾਤ (right conduct), ਸਮਯਗਾਜੀਵ (right livelihood), ਸਮਯਕ੍ ਵ੍ਯਾਯਾਮ (right effort), ਸਮ੍ਯਕ੍ ਸ੍ਮ੍ਰਿਤੀ (right mindfulness), ਸਮ੍ਯਕ੍ ਸਮਾਧਿ (right concentration)।

ਸੱਚਾ ਬਲ ਇਹ ਹੈ ਕਿ ਮਨੁੱਖ ਜੀਵਨ ਦੀ ਅਪਵਿਤ੍ਰਤਾ ਤੋਂ ਪੂਰੇ ਤੌਰ ਪੁਰ ਅਲਗ ਰਹੇ ਅਤੇ ਉਸ ਦਾ ਮਨ, ਮਨੋਰਥ, ਮਰਜ਼ੀ ਅਤੇ ਖ਼ਿਆਲ ਉਸ ਦੇ ਵਸ ਵਿਚ ਹੋਣ। ਲੋਕਾਂ ਨੂੰ ਕਰਾਮਾਤਾਂ ਵਿਖਾ ਕੇ ਆਪਣੇ ਅਸਰ ਜਾਂ ਧਰਮ ਵਿਚ ਲਿਆਉਣਾ ਕੋਈ ਚੰਗਾ ਮਨੋਰਥ ਨਹੀਂ। ਇਹ ਸਗੋਂ ਨਿਰਵਾਨ ਦੇ ਰਾਹ ਵਿਚ ਰੋਕਾਂ ਹਨ। ਮਲੂਮ ਹੁੰਦਾ ਹੈ ਕਿ ਇਸ ਮੰਤ੍ਰ ਦੀ ਅਨੁਸਿਮ੍ਰਤੀ—ਮੈਂ ਬੁੱਧ ਦੀ ਸ਼ਰਣ ਲੈਂਦਾ ਹਾਂ, ਮੈਂ ਧਰਮ ਦੀ ਸ਼ਰਣ ਲੈਂਦਾ ਹਾਂ, ਮੈਂ ਸੰਘ ਦੀ ਸ਼ਰਣ ਲੈਂਦਾ ਹਾਂ—ਅਤੇ ਪ੍ਰਾਣਾਯਾਮ ਪਿਛੋਂ ਰਲਾਏ ਗਏ। ਯੋਗਾ-

ਭਿਆਸ ਬੁੱਤ ਤੋਂ ਪਹਲੇ ਪ੍ਰਵਿਰਤ ਸੀ। ਉਸ ਦਾ ਵੀ ਮੰਤਵ ਸਥੂਲ ਤੋਂ ਸੂਖਮ, ਭੌਤਿਕ ਤੋਂ ਮਾਨਸਿਕ ਅਤੇ ਵੇਦਨਾਵਾਂ ਤੋਂ ਸੁਤੇ ਸਿੱਧ ਗਿਆਨ ਵਲ ਲੈ ਜਾਣਾ ਸੀ। ਇਨ੍ਹਾਂ ਪਰੰਪਰਾਵਾਂ ਦਾ ਨਿਸ਼ਾਨਾ ਵੀ ਸਮਤ੍ਰ (ਸ਼ਾਂਤੀ) ਅਤੇ ਪ੍ਰਗ੍ਯਾ, ਜੋ ਕੇਵਲ ਇਖ਼ਲਾਕ ਅਤੇ ਧਿਆਨ ਤੋਂ ਉੱਚੀ ਅਵਸਥਾ ਹੈ, ਪੈਦਾ ਕਰਨਾ ਸੀ। ਬੁੱਧ, ਜਿਸ ਨੇ ਅਗਲੇ ਸਿੱਧਾਂਤਾਂ ਅਤੇ ਕਰਮਕਾਂਡ ਨੂੰ ਤਰਕ ਦੀ ਕਸਉਟੀ ਤੇ ਪਰਖਿਆ, ਆਪ ਪੂਜਾ ਦਾ ਦੇਵਤਾ ਬਣ ਗਇਆ। ਕਾਰਣ ਇਹ ਮਲੂਮ ਹੁੰਦਾ ਹੈ ਕਿ ਬੁੱਧ ਨੇ ਸੱਤ ਅਤੇ ਮੁਕਤੀ ਦੇ ਹੋਰ ਢੂੰਡਾਊਆਂ ਤੋਂ ਆਪਣੀ ਪਦਵੀ ਵਡੇਰੀ ਦੱਸੀ ਅਤੇ ਇਹ ਕਹਿਆ ਕਿ ਇਕ ਬੁੱਧ ਦੀ ਹਸਤੀ ਬੇਮਿਸਾਲ ਹੈ ਅਤੇ ਸਭ ਮਨੁੱਖਾਂ, ਦੇਵਤਿਆਂ ਆਦਿ ਤੋਂ ਉਸ ਦਾ ਰੁਤਬਾ ਵੱਡਾ ਹੈ। ਉਸ ਦਾ ਜਨਮ ਸਥਾਨ, ਬੋਧਿ ਪ੍ਰਾਪਤੀ ਦੀ ਥਾਂ ਜਿਥੇ ਉਸ ਨੇ ਪਹਲਾ ਉਪਦੇਸ਼ ਦਿੱਤਾ ਅਤੇ ਜਿਥੇ ਸ਼ਰੀਰ ਛਡਿਆ ਸਭ ਯਾਤ੍ਰਾ ਸਥਾਨ ਬਣ ਗਏ, ਅਤੇ ਥਾਂ ਥਾਂ ਉਸ ਦੀਆਂ ਮੂਰਤੀਆਂ ਸਥਾਪਨ ਕਰ ਕੇ ਪਗੌਡੇ ਬਣਾਏ ਗਏ। ਬੋਧੀ ਪ੍ਰਚਾਰ ਸੰਘ ਨੇ ਇਹ ਦੱਸਿਆ ਕਿ ਭਿਕਸ਼ੂ ਤੇ ਭਿਕਸ਼ੁਣੀਆਂ ਬੁੱਧ ਧਰਮ ਅਤੇ ਸੰਘ ਦੀ ਸ਼ਰਣ ਲੈ ਕੇ ਮੁਕਤ ਹੋ ਸਕਦੇ ਹਨ ਪਰ ਉਹ ਬੁੱਧ ਨਹੀਂ ਬਣ ਸਕਦੇ। ਬੁੱਧ ਇਕ ਕਲਪ ਵਿਚ ਇੱਕੋ ਹੀ ਹੋ ਸਕਦਾ ਹੈ।

ਪਿਛੋਂ ਦੋ ਵਡੇ ਫਿਰਕੇ ਇਸ ਧਰਮ ਦੇ ਹੋ ਗਏ। ਇਕ ਦਾ ਨਾਮ ਹੀਨਯਾਨ ਪੈ ਗਇਆ। ਇਸ ਵਿਚ ਬੁੱਧ ਦੇ ਚੇਲੇ ਜੋ ਅਰਹਤ ਦੀ ਪਦਵੀ ਤੀਕ ਪੁੱਜ ਚੁਕੇ ਸਨ ਇਸ ਯਤਨ ਵਿਚ ਲਗ ਜਾਂਦੇ ਕਿ ਉਹ ਬੋਧੀ ਸਤ੍ਵ ਦਾ ਜੀਵਨ ਆਰੰਭ ਕਰ ਕੇ ਅੰਤ ਬੁੱਧ ਬਣ ਜਾਣ। ਇਸ ਦਾ ਨਾਮ ਕਠਿਨਯਾਨ ਸੀ। ਪਰ ਦੂਜੇ ਫਿਰਕੇ ਨੇ ਇਸ ਦਾ ਨਾਮ ਵਿਅੰਗ ਦੇ ਤੌਰ ਪੁਰ ਸ਼੍ਰਾਵਕਯਾਨ, ਅਰਹਤਾਯਾਨ ਜਾਂ ਹੀਨਯਾਨ ਰਖ ਦਿਤਾ। ਕਿਉਂਕਿ ਇਸ ਪੰਥ ਵਾਲਿਆਂ ਦਾ ਲਕਸ਼ ਵਿਰੋਧੀਆਂ ਅਨੁਸਾਰ ਕੇਵਲ ਆਪਣੀ ਆਤਮਿਕ ਉੱਨਤੀ ਸੀ। ਦੂਜਾ ਸਹਜਯਾਨ, ਬੁੱਧ-ਯਾਨ, ਬੋਧਿਸਤ੍ਵਯਾਨ ਜਾਂ ਮਹਾਯਾਨ ਸੀ। ਜਿਸ ਵਿਚ ਭਿਕਸ਼ੂ ਤੇ ਭਿਕਸ਼ੁਣੀਆਂ ਬੁੱਧ ਦੀ ਸ਼ਰਣ ਲੈ ਕੇ ਦੂਜਿਆਂ ਨੂੰ ਇਸ ਮਾਰਗ ਤੇ ਲਿਆਉਣ ਦਾ ਯਤਨ ਕਰਦੇ ਸਨ। ਇਸ ਬੇੜੇ ਵਿਚ ਬੋਧੀ ਸੰਤ ਹੋਰਨਾਂ ਨੂੰ ਚੜ੍ਹਾ ਕੇ ਪਾਰ ਲੰਘਾਂਦੇ ਸਨ, ਇਸ ਲਈ ਇਹ ਮਹਾਯਾਨ ਸੀ।

## ਨਯਾਯ ਅਤੇ ਵਈਸ਼ੇਸ਼ਿਕ

ਬੁੱਧ ਧਰਮ ਦੇ ਮੋਟੇ ਅਸੂਲ ਦੱਸ ਕੇ ਅਤੇ ਪਿਛੋਂ ਦੀਆਂ ਬਾਰੀਕੀਆਂ ਛੱਡ ਕੇ ਹੁਣ ਛੇ ਸ਼ਾਸ਼ਤ੍ਰਾਂ ਦੇ ਧਾਰਮਿਕ ਅਤੇ ਦਾਰਸ਼ਨਿਕ ਸਿੱਧਾਂਤਾਂ ਤੇ ਵਿਚਾਰ ਕੀਤੀ ਜਾਵੇਗੀ। ਛੇ ਸ਼ਾਸ਼ਤ੍ਰਾਂ ਵਿਚ ਰੌਂ ਸਿਰ ਕੀਤੇ ਖ਼ਿਆਲ ਬਹੁਤ ਪੁਰਾਣੇ ਹਨ ਕਿਉਂਕਿ ਹਰ ਇਕ ਸ਼ਾਸਤ੍ਰ-ਕਾਰ ਨੇ ਆਪਣੇ ਖ਼ਿਆਲਾਂ ਦੀ ਪ੍ਰੋੜ੍ਹਤਾ ਦੀ ਨੀਂਹ ਵੇਦਾਂ ਤੇ ਰੱਖੀ ਹੈ। ਗਊਤਮ ਅਤੇ ਕਣਾਦ ਦਾ ਸਮਾਂ ਤੀਜੀ ਸ਼ਤਾਬਦੀ ਪੂਰਬ ਮਸੀਹ ਮੰਨਿਆ ਗਇਆ ਹੈ।

ਕਣਾਦ ਅਤੇ ਗਊਤਮ ਨੇ ਨੌਂ ਦ੍ਰਵ ਮੰਨੇ ਹਨ। ਚਾਰ ਪ੍ਰਿਥਵੀ, ਜਲ, ਵਾਯੂ ਅਤੇ ਅਗਨੀ, ਜਿਨ੍ਹਾਂ ਦੇ ਪਰਮਾਣੂ ਸਦੀਵੀ ਹਨ ਪਰ ਗੁਣਾਂ ਕਰਕੇ ਵੱਖ ਵੱਖ ਹਨ। ਆਕਾਸ਼ ਇਕ

ਸਦੀਵੀ ਅਤੇ ਸਰਵ ਵਿਆਪੀ ਭੌਤਿਕ ਦ੍ਰਵ ਹੈ ਜਿਹੜਾ ਦਿਸਦਾ ਨਹੀਂ ਪਰ ਆਪਣੇ ਗੁਣ, ਸ਼ਬਦ, ਤੋਂ ਅਨੁਮਾਨ ਕੀਤਾ ਜਾਂਦਾ ਹੈ। ਦਿਸ਼ ਅਤੇ ਕਾਲ ਵੀ ਅਦਿਖ ਹਨ ਅਤੇ ਦੋਵੇਂ ਸਦੀਵੀ ਅਤੇ ਸਰਵ ਵਿਆਪਕ ਹਨ।

ਆਤਮਾ ਵੀ ਅਮਰ ਤੇ ਸਰਵ ਵਿਆਪਕ ਹੈ। ਆਤਮਾ ਸ਼ਰੀਰ, ਗਿਆਨ ਇੰਦ੍ਰੀਆਂ, ਮਨ ਅਤੇ ਚੇਤਨਾ ਦੇ ਵਹਾਉ ਤੋਂ ਅੱਡਰੀ ਤੇ ਵੱਖਰੀ ਹੈ। ਦੋਵੇਂ ਸ਼ਾਸਤ੍ਰ ਮੰਨਦੇ ਹਨ ਕਿ ਆਤਮਾ ਦਾ ਵੀ ਸਿੱਧਾ ਅਨੁਭਵ ਮਾਨਸਿਕ ਅਰਥਾਤ ਅੰਤ੍ਰੀਵ ਸੂਝ ਰਾਹੀਂ ਹੋ ਸਕਦਾ ਹੈ। ਆਤਮਾ ਦੇ ਗੁਣ ਇੱਛਾ, ਤ੍ਰਿਸ਼ਣਾ, ਰਾਗ ਦ੍ਵੇਖ ਆਦਿ ਕਿਸੇ ਭੌਤਿਕ ਦ੍ਰਵ ਵਿਚ ਨਹੀਂ ਹੋ ਸਕਦੇ। ਇਸ ਲਈ ਆਤਮਾ ਇਕ ਮਾਦੀ ਪਦਾਰਥ ਨਹੀਂ। ਭਾਵੇਂ ਗਿਆਨ ਜਾਂ ਚੇਤਨਾ ਆਤਮਾ ਦਾ ਗੁਣ ਹੈ ਪਰੰਤੂ ਇਹ ਉਸ ਦੇ ਅਸਲੇ ਦਾ ਅਨਿਖੜਵਾਂ ਭਾਗ ਨਹੀਂ। ਜਦੋਂ ਸੱਤ ਦੇ ਗਿਆਨ ਦੁਆਰਾ ਆਤਮਾ ਮੁਕਤੀ ਪ੍ਰਾਪਤ ਕਰ ਲੈਂਦੀ ਹੈ ਅਤੇ ਸ਼ਰੀਰ ਨਾਲ ਉਸ ਦਾ ਕੋਈ ਸੰਬੰਧ ਨਹੀਂ ਰਹਿੰਦਾ, ਉਸ ਨੂੰ ਦੁਖ ਸੁਖ ਦਾ ਕੋਈ ਇਹਸਾਸ ਨਹੀਂ ਰਹਿੰਦਾ. ਨਾ ਹੀ ਕੋਈ ਹੋਰ ਚੇਤਨਾ ਰਹਿੰਦੀ ਹੈ।

ਮਨ ਇਕ ਅਣੂ ਅਤੇ ਅਦਿੱਖ ਦ੍ਰਵ ਹੈ। ਮਨ ਇਕ ਅੰਤ੍ਰੀਵ ਇੰਦ੍ਰੀ, ਆਤਮਾ, ਅਤੇ ਇਸ ਦੇ ਗੁਣਾਂ ਦੁਖ ਸੁਖ ਨੂੰ ਅਨੁਭਵ ਕਰਨ ਲਈ ਹੈ। ਮਨ ਦੀ ਹੋਂਦ ਇਸ ਗੱਲ ਤੋਂ ਵੀ ਸਿੱਧ ਹੋ ਜਾਂਦੀ ਹੈ ਕਿ ਭਾਵੇਂ ਸਾਡੀਆਂ ਗਿਆਨ ਇੰਦ੍ਰੀਆਂ ਨੂੰ ਕਈ ਵਸਤੂਆਂ ਦੀ ਇੱਕੋ ਵੇਲੇ ਛੋਹ ਪ੍ਰਾਪਤ ਹੋਵੇ ਅਸੀਂ ਸਾਰੀਆਂ ਵਸਤੂਆਂ ਦਾ ਗਿਆਨ ਇੱਕੋ ਵੇਰ ਪ੍ਰਾਪਤ ਨਹੀਂ ਕਰ ਸਕਦੇ। ਇਸ ਤੋਂ ਪ੍ਰਗਟ ਹੁੰਦਾ ਹੈ ਕਿ ਮਨ ਅਣੂ ਹੈ ਅਤੇ ਇਕ ਅੰਤ੍ਰੀਵ ਇੰਦ੍ਰੀ ਹੈ ਜਿਹੜੀ ਇਕੋ ਸਮੇਂ ਕੇਵਲ ਇਕ ਬਾਹਰਲੀ ਇੰਦ੍ਰੀ ਨਾਲ ਜੁੜ ਸਕਦੀ ਹੈ। ਇਹੋ ਕਾਰਣ ਹੈ ਕਿ ਭਾਵੇਂ ਕਿਸੇ ਸਮੇਂ ਸਾਡੇ ਇਰਦ ਗਿਰਦ ਕਈ ਵਸਤੂਆਂ ਹੋਣ ਅਸੀਂ ਉਸੇ ਵਸਤੂ ਦਾ ਗਿਆਨ ਪ੍ਰਾਪਤ ਕਰ ਸਕਦੇ ਹਾਂ ਜੋ ਉਸ ਇੰਦ੍ਰੀ ਦਾ ਵਿਸ਼ਾ ਹੋਵੇ ਜਿਸ ਨਾਲ ਮਨ ਜੁੜਿਆ ਹੋਇਆ ਹੈ ਭਾਵ ਜਿਸ ਵਲ ਸਾਡਾ ਧਿਆਨ ਹੈ।

ਸੰਸਾਰ ਦੇ ਸਭ ਸੀਮਿਤ ਭੌਤਿਕ ਪਦਾਰਥ ਪਰਮਾਣੂਆਂ ਦੇ ਬਣੇ ਹੋਏ ਹਨ। ਨਾਲ ਹੀ ਜੀਵ ਹਨ ਜਿਨ੍ਹਾਂ ਪਾਸ ਸ਼ਰੀਰ, ਗਿਆਨ ਇੰਦ੍ਰੀਆਂ, ਮਨ, ਬੁੱਧੀ ਅਤੇ ਅਹੰਕਾਰ ਵੀ ਹੈ। ਇਹ ਸਾਰੇ ਕਾਲ, ਦਿਸ਼ ਅਤੇ ਆਕਾਸ਼ ਵਿਚ ਸਥਿਤ ਹਨ ਅਤੇ ਇਕ ਦੂਜੇ ਤੇ ਅਸਰ ਪਾਂਦੇ ਹਨ। ਵਿਅਕਤੀਗਤ ਆਤਮਾਵਾਂ ਦਾ ਜੀਵਨ ਅਤੇ ਹੋਣੀ ਨਿਰਾ ਭੌਤਿਕ ਨਿਯਮਾਂ ਦੇ ਵਸ ਵਿਚ ਨਹੀਂ। ਕਰਮਾਂ ਦਾ ਇਖ਼ਲਾਕੀ ਨਿਯਮ ਵੀ ਇਨ੍ਹਾਂ ਤੇ ਲਾਗੂ ਹੁੰਦਾ ਹੈ। ਸੰਸਾਰ ਦੀ ਉਤਪੱਤੀ ਦਾ ਕਾਰਣ ਵਿਅਕਤੀਗਤ ਜੀਵਾਂ ਦੇ ਅਦ੍ਰਿਸ਼ਟ ਕਰਮ ਹਨ।

ਇਹ ਦੋਵੇਂ ਸ਼ਾਸਤ੍ਰ ਈਸ਼੍ਵਰ ਦੀ ਹਸਤੀ ਨੂੰ ਮੰਨਦੇ ਹਨ। ਈਸ਼੍ਵਰ ਅਦੁੱਤੀ, ਬੇਅੰਤ ਅਤੇ ਸਦਾ ਰਹਣ ਵਾਲਾ ਹੈ। ਉਹ ਸੰਸਾਰ ਦੀ ਉਤਪੱਤੀ, ਸਥਿਤੀ ਅਤੇ ਨਾਸ਼ ਦਾ ਸਰਵਗ੍ਯ ਅਤੇ ਸਰਵ ਸ਼ਕਤੀਵਾਨ ਕਾਰਣ ਹੈ। ਉਹ ਸੰਸਾਰ ਦਾ ਪ੍ਰਥਮ ਨਮਿਤ ਕਾਰਣ ਹੈ ਪਰ ਉਪਾਦਾਨ ਕਾਰਣ ਨਹੀਂ। ਉਹ ਸੰਸਾਰ ਦਾ ਕਰਤਾ ਨਹੀਂ, ਬਿਧਾਤਾ ਅਤੇ ਕਰਮਾਂ ਦਾ ਫਲ ਪ੍ਰਦਾਤਾ ਹੈ।

# *ਸਾਂਖ ਦਰਸ਼ਨ

ਸਾਂਖ ਦਰਸ਼ਨ ਅਨੁਸਾਰ ਦੋ ਹਸਤੀਆਂ ਸਦੀਵੀ ਹਨ। ਪੁਰਸ਼ ਅਤੇ ਪਰਧਾਨ ਜਾਂ ਪ੍ਰਕ੍ਰਿਤੀ। ਪੁਰਸ਼ ਸਾਖੀ ਹੈ। ਕੈਵਲ੍ਯਸਰੂਪ ਭਾਵ ਪਰਧਾਨ ਤੋਂ ਬਿਲਕੁਲ ਵੱਖਰਾ। ਇਸ ਲਈ ਨਿਰਗੁਣ ਹੈ। ਇਹ ਮਧਯਸਥ ਹੈ। ਕਿਸੇ ਨਾਲ ਇਸ ਦਾ ਲਗਾਉ ਨਹੀਂ। ਸਾਖੀ ਹੋਣ ਦੇ ਨਾਲ ਇਹ ਦ੍ਰਿਸ਼ਟਾ ਵੀ ਹੈ ਭਾਵ ਨਿਰਾ ਵੇਖਦਾ ਹੀ ਨਹੀਂ ਸਮਝਦਾ ਅਤੇ ਬੁਝਦਾ ਵੀ ਹੈ। ਇਹ ਅਕਰਤ੍ਰੀ ਹੈ। ਨਾ ਇਹ ਉਤਪੰਨ ਹੋਇਆ ਹੈ ਨਾ ਇਹ ਕੁਝ ਉਤਪੰਨ ਕਰਦਾ ਹੈ।[1]

ਇਹ ਸਰਵ ਵਿਆਪਕ ਹੈ।[2] ਜਿਸ ਪ੍ਰਕਾਰ ਚੁੰਬਕ ਲੋਹੇ ਵਿਚ ਕ੍ਰਿਆ ਨਿਰਾ ਨੇੜੇ ਹੋਣ ਕਰ ਕੇ ਪੈਦਾ ਕਰ ਦੇਂਦਾ ਹੈ, ਇਕੁਰ ਇਸ ਈ ਨੇੜਤਾ ਪ੍ਰਕ੍ਰਿਤੀ ਵਿਚ ਕ੍ਰਿਆ ਉਤਪੰਨ ਕਰ ਦੇਂਦੀ ਹੈ।[3]

ਚੇਤਨਾ ਪੁਰਸ਼ ਦਾ ਗੁਣ ਨਹੀਂ ਇਸ ਦਾ ਅਸਲਾ ਹੈ, ਨਹੀਂ ਤਾਂ ਸੁਖੁਪਤੀ ਦੇ ਆਨੰਦ ਨੂੰ ਕਿਸ ਤਰ੍ਹਾਂ ਅਨੁਭਵ ਕਰ ਸਕਦਾ।[4] ਕੈਵਲ੍ਯ ਇਸ ਦਾ ਸਦੀਵੀ ਸੁਭਾਵ ਹੈ ਕਿਉਂਜੋ ਗਿਆਨ ਇੰਦ੍ਰਿਆਂ ਦੇ ਨਾਸ ਹੋਣ ਤੇ ਇਸ ਦਾ ਸਾਖੀਪੁਣਾ ਵੀ ਨਸ਼ਟ ਹੋ ਜਾਂਦਾ ਹੈ ਅਤੇ ਇਸ ਦਾ ਉਦਾਸੀਪੁਣਾ ਵੀ।[5] ਧਿਆਨ ਵੀ ਪੁਰਸ਼ ਦਾ ਗੁਣ ਨਹੀਂ। ਕਿਉਂਜੋ ਧਿਆਨ ਇਕ ਯਤਨ ਹੈ ਅਤੇ ਪੁਰਸ਼ ਅਕਰਤ੍ਰੀ ਹੈ।[6] ਇਹ ਅਨੰਦ ਸਰੂਪ ਨਹੀਂ।[7]

ਪ੍ਰਕ੍ਰਿਤੀ ਸਦੈਵ ਹਸਤੀ ਹੈ। ਕਿਸੇ ਨੇ ਇਸ ਨੂੰ ਉਤਪੰਨ ਨਹੀਂ ਕੀਤਾ। ਪਰ ਸੰਸਾਰ ਦਾ ਸਾਰਾ ਪਸਾਰਾ ਇਸ ਤੋਂ ਹੈ। ਸੱਤ, ਰਜ ਤੇ ਤਮ ਤਿੰਨ ਗੁਣ ਇਸ ਦੇ ਹਨ। ਪ੍ਰਕ੍ਰਿਤੀ ਤਿੰਨਾਂ ਗੁਣਾਂ ਦੇ ਸੰਤੁਲਨ ਦੀ ਅਵਸਥਾ ਹੈ। ਇਹ ਸਭ ਵਸਤਾਂ ਦਾ ਮੂਲ ਹੈ।

ਸਤੋ ਗੁਣ ਲਘੁ, ਪ੍ਰਕਾਸ਼ਿਕ ਤੇ ਆਨੰਦ ਪ੍ਰਦਾਤਾ ਹੈ। ਇਸ ਦੀ ਪ੍ਰਧਾਨਤਾ ਦਾ ਸਿੱਟਾ ਪ੍ਰਕਾਸ਼ ਹੈ। ਰਜੋ ਗੁਣ ਕ੍ਰਿਆ ਲਈ ਪ੍ਰੇਰਦਾ ਹੈ ਅਤੇ ਮਨੁੱਖ ਨੂੰ ਚਲਚਿੱਤ੍ਰ ਬਣਾਂਦਾ ਹੈ। ਸਿੱਟਾ ਪ੍ਰਵ੍ਰਿਤੀ ਅਤੇ ਉਸ ਤੋਂ ਦੁਖ ਹੈ। ਤਮੋਗੁਣ, ਭਾਰੀ (ਗੁਰੂ) ਮੋਹ ਤੇ ਅਵਰਣ ਦਾ ਕਾਰਣ ਹੈ। ਸਿੱਟਾ ਸੁਸਤੀ ਹੈ।

ਪੁਰਸ਼ ਅਣਗਿਣਤ ਹਨ ਕਿਉਂਜੋ ਸੰਸਾਰ ਵਿਚ ਸਭ ਮਨੁੱਖਾਂ ਦੇ ਸੁਭਾਵ ਵੱਖੋ ਵੱਖ ਹਨ। ਗੁਣਾਂ ਦਾ ਅਸਰ ਵੀ ਹਰ ਇਕ ਤੇ ਵੱਖੋ ਵੱਖਰਾ ਹੁੰਦਾ ਹੈ।[8] ਕੋਈ ਬੰਧਨ ਵਿਚ ਹੈ ਕੋਈ ਮੁਕਤ। ਇਹ ਪੁਰਸ਼ਾਂ ਦਾ ਵਖੇਵਾਂ ਸਿੱਧ ਕਰਦਾ ਹੈ।

---

* ਇਹ ਅਧਿਆਇ ਸਾਂਖ ਕਾਰਿਕਾ ਤੇ ਸਾਂਖ ਸੂਤ੍ਰਾਂ ਦੇ ਆਧਾਰ ਪੁਰ ਲਿਖਿਆ ਗਇਆ ਹੈ।

[1]ਸਲੋਕ 11 ਤੇ 19, ਸਾ.2 [2]1—50 ਸਾ ਸੂ.। [3]ਉਹੀ, 1—76.

[4]ਉਹੀ, 1—145—148.

[5]ਉਹੀ, 1—161-163.

[6]ਉਹੀ, 11—44.

[7]ਉਹੀ, V—66.

[8]ਸਾ.ਕ. 189, ਉਹੀ 151.

ਪ੍ਰਕ੍ਰਿਤੀ ਤੋਂ ਬੁੱਧੀ ਜਾਂ ਮਹੱਤ। ਉਸ ਤੋਂ ਅਹੰਕਾਰ। ਅਹੰਕਾਰ ਤੋਂ ਸਤੋ-ਗੁਣ ਪ੍ਰਭਾਵ ਨਾਲ ਮਨ, ਰਜੋ ਗੁਣ ਦੇ ਪ੍ਰਭਾਵ ਨਾਲ ਪੰਜ ਕਰਮ ਇੰਦ੍ਰੇ ਤੇ ਪੰਜ ਗਿਆਨ ਇੰਦ੍ਰੇ ਅਤੇ ਤਮੋ ਗੁਣ ਦੇ ਪ੍ਰਭਾਵ ਨਾਲ ਪੰਚ ਤਨ ਮਾਤ੍ਰਾ (ਸ਼ਬਦ, ਸਪਰਸ਼, ਰੂਪ, ਰਸ, ਗੰਧ) ਅਤੇ ਉਨ੍ਹਾਂ ਤੋਂ ਪੰਜ ਭੂਤ, ਆਕਾਸ਼, ਵਾਯੂ, ਅਗਨੀ, ਜਲ ਤੇ ਪ੍ਰਿਥਵੀ। ਇਹ ਸਭ 24 ਗੁਣ ਪ੍ਰਕ੍ਰਿਤੀ ਦੇ ਹਨ। 25ਵਾਂ ਗੁਣ ਪੁਰਸ਼ ਹੈ। ਸਾਂਖ ਦਰਸ਼ਨ ਦਾ ਨਿਰਭਰ ਕਾਰਣ ਕਾਰਜ ਦੇ ਸਿੱਧਾਂਤ ਉਪਰ ਹੈ। ਨੇਸਤੀ ਤੋਂ ਕੋਈ ਵਸਤੂ ਹਸਤੀ ਵਿਚ ਨਹੀਂ ਆ ਸਕਦੀ। ਅਸੀਂ ਜਦੋਂ ਕੋਈ ਕਾਰਜ ਕਰਨਾ ਚਾਹੁੰਦੇ ਹਾਂ ਤਾਂ ਸਾਡਾ ਆਮ ਤਜਰਬਾ ਹੈ ਕਿ ਉਸ ਖਾਸ ਕਾਰਜ ਲਈ ਮਿਥੇ ਹੋਏ ਕਾਰਣ ਲਭਦੇ ਹਾਂ। ਜਿਸ ਤੋਂ ਪ੍ਰਗਟ ਹੁੰਦਾ ਹੈ ਕਿ ਕਾਰਜ ਕਾਰਣ ਵਿਚ ਅੱਗੇ ਹੀ ਸਮਾਇਆ ਹੁੰਦਾ ਹੈ। ਮਿਥੇ ਹੋਏ ਕਾਰਣਾਂ ਤੋਂ ਹੀ ਖਾਸ ਕਾਰਜ ਪ੍ਰਾਪਤ ਹੋ ਸਕਦੇ ਹਨ। ਕੁਮ੍ਹਿਆਰ ਆਪਣੀ ਸਕਤੀ ਪਇਆ ਵਰਤੇ, ਉਹ ਮਿੱਟੀ ਤੋਂ ਕਪੜਾ ਨਹੀਂ ਉਪਜਾ ਸਕਦਾ। ਤੇਲ ਕੱਢਣਾ ਹੋਵੇ ਤਾਂ ਤਿਲ ਹੀ ਘਾਣੀ ਵਿਚ ਪਾਈਦੇ ਹਨ। ਰੇਤ ਪਾ ਦੇਵੀਏ ਤਾਂ ਤੇਲ ਨਹੀਂ ਨਿਕਲੇਗਾ। ਆਤਮਾ ਦੀ ਹਸਤੀ ਹੈ। ਮਾਦੇ ਵਿਚ ਚਿੰਤਨ ਅਤੇ ਅਨੁਭਵ ਕਰਨ ਦੇ ਗੁਣ ਨਹੀਂ। ਅਸੀਂ ਇਹ ਦੋਵੇ ਗੱਲਾਂ ਕਰ ਸਕਦੇ ਹਾਂ। ਇਸ ਲਈ ਸਾਡੇ ਵਿਚ ਕੋਈ ਵਸਤੂ ਹੈ ਜੋ ਪ੍ਰਕ੍ਰਿਤੀ ਤੋਂ ਭਿੰਨ ਹੈ ਉਹੀ ਆਤਮਾ ਹੈ।

ਜਨਮ ਮਰਨ ਲਿੰਗ ਸ਼ਰੀਰ ਨੂੰ ਹੈ ਜੋ ਪੁਰਸ਼ ਦੀ ਖਾਤਿਰ ਬਣਾਇਆ ਗਇਆ ਹੈ। ਇਹ ਮਹਤ, ਅਹੰਕਾਰ, ਮਨ ਤੇ ਪੰਜ ਤਨ ਮਾਤ੍ਰਾਵਾਂ ਤੋਂ ਬਣਿਆ ਹੈ ਅਤੇ ਆਦਿ ਤੋਂ ਹੈ ਅਤੇ ਸਭ ਭਾਵ ਇਸ ਦੇ ਵਿਚ ਹੀ ਵਰਤਦੇ ਹਨ। ਇਹ ਸਥੂਲ ਸ਼ਰੀਰ ਬਿਨਾਂ ਨਹੀਂ ਰਹ ਸਕਦਾ, ਕਰਮਾਂ ਅਨੁਸਾਰ ਪ੍ਰਕ੍ਰਿਤੀ ਦੀ ਵਿਭਤੀ ਦੁਆਰਾ ਜੂਨਾਂ ਵਿਚ ਭਰਮਦਾ ਹੈ। ਗਿਆਨ ਦੀ ਪ੍ਰਾਪਤੀ ਤੇ ਇਹ ਨਾਸ ਹੁੰਦਾ ਹੈ ਅਤੇ ਪੁਰਸ਼ ਕੇਵਲ੍ਯ ਅਵਸਥਾ ਨੂੰ ਪ੍ਰਾਪਤ ਕਰਦਾ ਹੈ।

ਸੰਸਾਰ ਦੀ ਉਤਪੱਤੀ ਦਾ ਪ੍ਰਯੋਜਨ ਇਹ ਹੈ ਕਿ ਪੁਰਸ਼ ਪ੍ਰਕ੍ਰਿਤੀ ਦਾ ਗਿਆਨ ਪ੍ਰਾਪਤ ਕਰ ਕੇ ਆਪਾ ਚੀਨ ਸਕੇ ਅਤੇ ਮੁਕਤ ਹੋ ਜਾਵੇ। ਮੁਕਤੀ ਸਦੀਵੀ ਹੈ ਅਤੇ ਕਈ ਪੁਰਸ਼ ਜੀਵਨ ਮੁਕਤ ਵੀ ਹੋ ਸਕਦੇ ਹਨ।

ਮੁਕਤੀ ਕੇਵਲ ਗਿਆਨ ਤੋਂ ਹੈ। ਕਰਮ ਜਾਂ ਉਪਾਸਨਾ ਇਸ ਦੀ ਥਾਂ ਨਹੀਂ ਲੈ ਸਕਦੇ। ਉਪਾਸਨਾ ਵਿਚ ਧੇਯ ਦਾ ਸਰੂਪ ਅਗਿਆਨ ਦੁਆਰਾ ਕਲਪਿਆ ਜਾਂਦਾ ਹੈ। ਪਰ ਉਪਾਸਨਾ ਦੁਆਰਾ ਪੁਰਸ਼ ਸਰਬ ਸ਼ਕਤੀਮਾਨ ਹੋ ਜਾਂਦਾ ਹੈ ਤੇ ਜਿਕੁਰ ਪ੍ਰਕ੍ਰਿਤੀ ਉਪਜਾਂਦੀ ਅਤੇ ਸੰਘਾਰ ਕਰਦੀ ਹੈ ਉਹ ਵੀ ਸਤੋ ਗੁਣ ਵਿਚ ਸਥਿਤ ਬੁੱਧੀ ਦੁਆਰਾ ਪ੍ਰਕ੍ਰਿਤੀ ਨੂੰ ਪ੍ਰੇਰ ਕੇ ਉਪਜਾ ਤੇ ਸੰਘਾਰ ਕਰ ਸਕਦਾ ਹੈ।[1]

ਧਿਆਨ ਦੁਆਰਾ ਮਨ ਨਿਰਵਿਸ਼ੈ ਹੋ ਜਾਂਦਾ ਹੈ। ਰਾਗ ਦਾ ਨਾਸ਼ ਹੋ ਜਾਂਦਾ ਹੈ।

---

[1]ਸ.ਸੂ. III 23-29.

ਧਿਆਨ ਦੀ ਸਿੱਧੀ ਇਸ ਗੱਲ ਵਿਚ ਹੈ ਕਿ ਸਾਰੀਆ ਵ੍ਰਿਤੀਆਂ ਨਾਸ਼ ਹੋ ਜਾਣ। ਪ੍ਰਾਣਾਯਾਮ, ਆਸਨ ਤੇ ਨਿਜ ਆਸ਼੍ਰਮ ਦੇ ਕਰਮ ਕਰਨ ਨਾਲ ਇਸ ਦੀ ਸਿੱਧੀ ਹੈ। ਵੈਰਾਗ ਤੇ ਅਭਿਆਸ ਦੁਆਰਾ ਗਿਆਨ ਸਾਖਿਆਤ ਹੁੰਦਾ ਹੈ।[1] ਜੀਵਨ-ਮੁਕਤ ਪੁਰਸ਼ ਦੀ ਸੰਗਤ ਤੋਂ ਵੀ ਗਿਆਨ ਹੋ ਸਕਦਾ ਹੈ।[2]

ਬੰਧ ਕਾਲ ਜਾਂ ਦੇਸ਼ ਦੇ ਸੰਬੰਧ ਨਾਲ ਨਹੀਂ ਕਿਉਂਜੋ ਕਾਲ ਅਤੇ ਦੇਸ਼ ਤਾਂ ਮੁਕਤ ਪੁਰਸ਼ਾਂ ਲਈ ਵੀ ਰਹਿੰਦੇ ਹਨ। ਨ ਹੀ ਆਤਮਾ ਦਾ ਬੰਧ ਇਸ ਦੇ ਉਪਾਧੀ ਯੁਕਤ ਹੋਣ ਨਾਲ ਹੈ। ਕਿਉਂਜੋ ਉਪਾਧੀਆਂ ਦਾ ਸੰਬੰਧ ਸ਼ਰੀਰ ਨਾਲ ਹੈ। ਪੁਰਸ਼ ਤਾਂ ਅਸੰਗ ਹੈ। ਇਹ ਕਰਮਾਂ ਦੇ ਕਾਰਣ ਵੀ ਨਹੀਂ। ਕਰਮ ਬੁੱਧੀ ਦਾ ਧਰਮ ਹਨ। ਬੰਧ ਬੁੱਧੀ ਨੂੰ ਨਹੀਂ। ਪ੍ਰਕ੍ਰਿਤੀ ਵੀ ਬੰਧ ਦਾ ਕਾਰਣ ਨਹੀਂ। ਜੇ ਇਹ ਹੋਵੇ ਤਾਂ ਫਿਰ ਮੁਕਤ ਕੋਈ ਵੀ ਨ ਹੋ ਸਕੇ। ਪ੍ਰਕ੍ਰਿਤੀ ਤਾਂ ਸਦੀਵੀ ਹੈ। ਬੰਧ ਪ੍ਰਕ੍ਰਿਤੀ ਨਾਲ ਜੁੜਨ ਤੋਂ ਹੈ। ਜਿਕੁਰ ਪਾਸ ਟਿਕੇ ਗੁਲਾਬ ਦੇ ਫੁੱਲ ਦਾ ਰੰਗ ਬਲੌਰ ਵਿਚ ਦਿਖਦਾ ਹੈ। ਬੰਧ ਦਾ ਕਾਰਣ ਅਵਿਦਿਆ ਨਹੀਂ। ਖ਼ਿਆਲੀ ਰੱਸੇ ਕਿਸੇ ਨੂੰ ਨਹੀ ਬੰਨ੍ਹ ਸਕਦੇ।

ਈਸ਼੍ਵਰ ਦੀ ਹੋਂਦ ਯੁਕਤੀ ਦੁਆਰਾ ਸਿੱਧ ਨਹੀਂ ਹੋ ਸਕਦੀ। ਜੇ ਇਹ ਆਖੋ ਕਿ ਜੜ ਪ੍ਰਕ੍ਰਿਤੀ ਕਿਕੁਰ ਸ੍ਰਿਜਨਾ ਕਰ ਸਕਦੀ ਹੈ ਤਾਂ ਉੱਤਰ ਇਹ ਹੈ ਦੁੱਧ ਜਿਸ ਤਰਾਂ ਦਹੀ ਵਿਚ ਆਪੇ ਹੀ ਬਦਲ ਜਾਂਦਾ ਹੈ।

[1]ਉਹੀ, III 30. IV 25.
[2]ਉਹੀ, IV 24.

# ਦੂਜਾ ਵਿਆਖਿਆਨ

## ਰਾਜ ਯੋਗ

ਪਤੰਜਲਿ ਰਿਸ਼ੀ ਨੇ ਜਿਸ ਯੋਗ ਸਾਧਨ ਨੂੰ ਆਪਣੇ ਸੂਤ੍ਰਾਂ ਵਿਚ ਅੰਕਿਤ ਕੀਤਾ ਹੈ ਉਸ ਦਾ ਨਾਮ ਰਾਜ ਯੋਗ ਰਖਿਆ ਗਇਆ ਹੈ। ਉਪਨਿਸ਼ਦਿਕ ਚਿੰਤਕਾਂ ਨੇ ਮਨੁੱਖ ਜੀਵਨ ਦਾ ਉੱਤਮ ਲਕਸ਼ ਆਤਮ ਚੀਨਣ ਰਖਿਆ। ਇਸ ਨੂੰ ਪ੍ਰਾਪਤ ਕਰਨ ਲਈ ਸ੍ਰਵਣ, ਮਨਨ ਅਤੇ ਨਿਧਿਆਸਨ ਦੀ ਸਥਾਪਨਾ ਕੀਤੀ। ਨਿਧਿਆਸਨ ਵਿਚ ਚਿੱਤ ਦੀ ਇਕਾਗ੍ਰਤਾ ਤੇ ਜ਼ੋਰ ਦਿੱਤਾ ਗਇਆ। ਇਹ ਯੋਗ ਦਾ ਮਾਨੋਂ ਆਰੰਭ ਸੀ। ਪਰਮ ਤੱਤ ਨੂੰ ਸਾਖਿਆਤ ਕਰਨ ਦਾ ਅਮਲੀ ਸਾਧਨ ਨ ਕੇਵਲ ਉਪਨਿਸ਼ਦਾਂ ਸਗੋਂ ਜੈਨ ਅਤੇ ਬੁੱਧ ਮਤ ਦੀਆਂ ਪੁਸਤਕਾਂ ਵਿਚ ਵੀ ਯੋਗ ਹੀ ਦੱਸਿਆ ਗਇਆ ਹੈ। ਸ੍ਰੀ ਮਦ ਭਗਵਦ ਗੀਤਾ ਵਿਚ ਵੀ ਸਾਂਖ ਅਤੇ ਯੋਗ ਦੇ ਵਿਚਾਰਾਂ ਦਾ ਵਰਣਨ ਹੈ, ਜਿਸ ਤੋਂ ਪਤਾ ਲਗਦਾ ਹੈ ਕਿ ਇਹ ਵਿਚਾਰ ਅਤੇ ਸਾਧਨ ਗੀਤਾ ਦੇ ਉਚਾਰੇ ਜਾਣ ਤੋਂ ਪਹਲੋਂ ਦੇ ਪ੍ਰਵਿਰਤ ਸਨ।

ਪਤੰਜਲਿ ਜੀ ਦੇ ਮਤ ਨੂੰ ਸਹੇਸ਼੍ਵਰ ਸਾਂਖ ਦਾ ਨਾਮ ਦਿੱਤਾ ਗਇਆ ਹੈ। ਕਪਲ ਰਿਸ਼ੀ ਵਾਂਗ ਯੋਗ ਸੂਤ੍ਰਾਂ ਦਾ ਰਚਤਾ ਵੀ ਪੁਰਸ਼ ਅਤੇ ਪ੍ਰਕ੍ਰਿਤੀ ਨੂੰ ਸਦੀਵੀ ਮੰਨਦਾ ਹੈ ਪਰ ਨਾਲ ਇਕ ਈਸ਼੍ਵਰ ਦੀ ਹੋਂਦ ਵੀ ਮੰਨਦਾ ਹੈ ਜੋ ਪੁਰਸ਼ ਅਤੇ ਪ੍ਰਕ੍ਰਿਤੀ ਵਾਂਗ ਸਦਾ ਰਹਣ ਵਾਲਾ ਹੈ। ਈਸ਼੍ਵਰ ਇਕ ਵਿਸ਼ੇਸ਼ ਪੁਰਸ਼ ਹੈ ਜੋ ਕਲੇਸ਼, ਕਰਮ ਅਤੇ ਉਨ੍ਹਾਂ ਦੇ ਸਿੱਟਿਆਂ ਅਤੇ ਆਸ਼ਾ ਤੋਂ ਅਛੋਹ ਹੈ। ਸਰਵੱਗਤਾ ਉਸ ਵਿਚ ਅਮਿੱਤ ਹੈ। ਹੋਰ ਪੁਰਸ਼ਾਂ ਵਿਚ ਇਹ ਬੀਜ ਮਾਤ੍ਰ ਹੈ। ਉਹ ਪੂਰਵ ਗੁਰੂਆਂ ਦਾ ਵੀ ਗੁਰੂ ਹੈ ਅਤੇ ਅਕਾਲ ਹੈ। ਓਮ ਸ਼ਬਦ ਉਸ ਦਾ ਵਾਚਕ ਹੈ। ਇਸ ਸ਼ਬਦ ਦਾ ਜਾਪ ਅਤੇ ਉਸ ਦੇ ਅਰਥਾਂ ਵਿਚ ਧਿਆਨ ਰਖਣਾ ਯੋਗ ਦਾ ਮਾਰਗ ਹੈ। ਮੈਤ੍ਰੀ, ਕਰੁਣਾ, ਮੁਦਿਤਾ, ਉਪੇਕ੍ਸ਼ਾ ਆਦਿ ਗੁਣ ਧਾਰਣ ਕਰ ਕੇ ਇਸ ਮਾਰਗ ਵਿਚ ਸਿੱਧੀ ਸੁਖੈਨ ਹੋ ਜਾਂਦੀ ਹੈ।

ਹੁਣ ਯੋਗ ਸਾਧਨਾਂ ਦਾ ਵਰਣਨ ਜਰਾ ਵੇਰਵੇ ਨਾਲ ਕੀਤਾ ਜਾਂਦਾ ਹੈ। ਪਤੰਜਲਿ ਜੀ ਆਪਣੇ ਦੂਜੇ ਸੂਤ੍ਰ ਵਿਚ ਕਹਿੰਦੇ ਹਨ : "ਯੋਗ, ਚਿੱਤ ਵਿਚ ਜੋ ਲਹਰਾਂ ਉਠਦੀਆਂ ਹਨ ਉਨ੍ਹਾਂ ਨੂੰ ਰੋਕਣ ਦਾ ਨਾਮ ਹੈ।" ਲਹਰਾਂ ਜੋ ਵਸਤਾਂ ਸਾਡੇ ਚੁਗਿਰਦੇ ਵਿਚ ਹਨ ਉਨ੍ਹਾਂ ਦੇ ਸਾਡੀਆਂ ਗਿਆਨ ਇੰਦ੍ਰੀਆਂ ਨਾਲ ਸੰਜੋਗ ਨਾਲ ਉਠਦੀਆਂ ਹਨ। ਇਹ ਰੁਕ ਜਾਣ ਤਾਂ ਫਿਰ ਜਿਸ ਤਰ੍ਹਾਂ ਇਕ ਤਲਾ ਵਿਚ ਹਵਾ ਨਾਲ ਲਹਰਾਂ ਉਠਣੀਆਂ ਬੰਦ ਹੋ ਜਾਣ ਤਾਂ ਉਸ ਦਾ ਥੱਲਾ ਦਿੱਸਣ ਲਗ ਪੈਂਦਾ ਹੈ, ਇਸੇ ਤਰ੍ਹਾਂ ਚਿਤ ਦੀ ਇਕਾਗ੍ਰਤਾ ਹੋਣ ਤੇ ਆਤਮਾ ਦੇ ਅਸਲੀ ਸਰੂਪ ਦੀ ਗਿਆਤ ਹੁੰਦੀ ਹੈ। ਜਦੋਂ ਦ੍ਰਿਸ਼ਟਾ ਉਸ ਹਾਲਤ ਵਿਚ ਸਥਿਤ ਹੋਵੇ ਉਸ ਨੂੰ ਸਮਾਧੀ ਕਹਿੰਦੇ ਹਨ।

ਜਿਸ ਤਰ੍ਹਾਂ ਬੁੱਧ ਜੀ ਨੇ ਨਿਰਵਾਨ ਦੀ ਪ੍ਰਾਪਤੀ ਲਈ ਅੱਠ ਡੰਡਿਆਂ ਦੀ ਇਕ ਪਉੜੀ ਬਣਾਈ ਸੀ ਪਤੰਜਲਿ ਜੀ ਨੇ ਅੱਠ ਅੰਗ ਆਪਣੇ ਯੋਗ ਦੇ ਨਿਯਤ ਕੀਤੇ ਹਨ। ਪਹਲਾ ਅੰਗ ਯਮ ਹੈ, ਦੂਜਾ ਨਿਯਮ, ਤੀਜਾ ਆਸਨ, ਚੌਥਾ ਪ੍ਰਾਣਾਯਾਮ, ਪੰਜਵਾਂ ਪ੍ਰਤ੍ਯਾਹਾਰ, ਛੇਵਾਂ ਧਾਰਣਾ, ਸੱਤਵਾਂ ਧਿਆਨ, ਅੱਠਵਾਂ ਸਮਾਧੀ।

ਅਹਿੰਸਾ, ਸੱਤ, ਅਸ੍ਤੇਯ, ਬ੍ਰਹਮਚਰਜ ਅਤੇ ਅਪਰਿਗ੍ਰਹਿ ਇਹ ਪੰਜ ਯਮ ਹਨ। ਜੈਨ ਮੁਨੀਆਂ ਨੇ ਵੀ ਇਨ੍ਹਾਂ ਦਾ ਵਰਣਨ ਕੀਤਾ ਹੈ। ਇਹ ਵ੍ਰਤ ਬਿਨਾ ਜਾਤਿ, ਦੇਸ਼ ਜਾਂ ਕਾਲ ਦੇ ਭੇਦ ਦੇ ਹਰ ਇਕ ਲਈ ਹਨ। ਇਹ ਪੰਜ ਵ੍ਰਤ ਸਦਾਚਾਰਿਕ ਜੀਵਨ ਦੀ ਨੀਂਹ ਹਨ ਅਤੇ ਜੋ ਇਨ੍ਹਾਂ ਨੂੰ ਧਾਰਣ ਨਾ ਕਰੇ ਉਹ ਯੋਗ ਮਾਰਗ ਵਿਚ ਪੈਰ ਨਹੀਂ ਰਖ ਸਕਦਾ।

ਸ਼ਊਚ, ਸੰਤੋਸ਼, ਤਪ, ਸ੍ਵਾਧ੍ਯਾਯ, ਈਸ਼੍ਵਰ ਪ੍ਰਣਿਧਾਨ ਇਹ ਪੰਜ ਨਿਯਮ ਹਨ। ਸੁੱਚ ਤੋਂ ਭਾਵ ਸ਼ਰੀਰ ਅਤੇ ਮਨ ਦੀ ਸ਼ੁੱਧੀ ਹੈ। ਨਿਰਾ ਸ਼ਰੀਰ ਸਾਫ ਰਖਣ ਨਾਲ ਇਸ ਮਾਰਗ ਵਿਚ ਸਿੱਧੀ ਦੀ ਪ੍ਰਾਪਤੀ ਨਹੀਂ। ਸੰਤੋਸ਼ ਦਾ ਭਾਵ ਹੈ ਆਪਣੀਆਂ ਖਾਹਿਸ਼ਾਂ ਨੂੰ ਡੱਕਾ ਦੇਣਾ। ਅੱਗੇ ਵਧਣ ਨ ਦੇਣਾ। ਤਪ ਤੋਂ ਭਾਵ ਸ਼ਰੀਰ ਪੁਰ ਸਰਦੀ ਗਰਮੀ ਝਲ ਕੇ ਆਪਣੇ ਲਕਸ਼ ਦੀ ਪ੍ਰਾਪਤੀ ਵਿਚ ਤਤਪਰ ਰਹਣਾ। ਸ੍ਵਾਧ੍ਯਾਯ ਦਾ ਭਾਵ ਹੈ ਧਰਮ ਪੁਸਤਕਾਂ ਦਾ ਪੜ੍ਹਨਾ ਤੇ ਫਿਰ ਉਨ੍ਹਾਂ ਦੇ ਭਾਵ ਪੁਰ ਮਨਨ ਕਰਨਾ। ਈਸ਼੍ਵਰ ਪ੍ਰਣਿਧਾਨ ਦਾ ਭਾਵ ਹੈ ਆਪਣੇ ਆਪ ਨੂੰ ਈਸ਼੍ਵਰ ਦੇ ਹਵਾਲੇ ਕਰਨਾ। ਯਮ ਨਿਯਮ ਸਿੱਧ ਕਰ ਲੈਣ ਨਾਲ ਇਨ੍ਹਾਂ ਫਲਾਂ ਦੀ ਪ੍ਰਾਪਤੀ ਹੋਵੇਗੀ। ਜਦੋਂ ਮਨ, ਬਚਨ ਅਤੇ ਕਰਮਾਂ ਵਿਚ ਅਹਿੰਸਾ ਆ ਗਈ ਤਾਂ ਯੋਗੀ ਦੀ ਹਾਜ਼ਰੀ ਵਿਚ ਤੁੰਦਖੋ ਜਨੌਰ ਵੀ ਸ਼ਾਂਤਮਯ ਹੋ ਜਾਣਗੇ। ਸ਼ੇਰ ਅਤੇ ਲੇਲਾ ਯੋਗੀ ਦੇ ਸਾਮ੍ਹਣੇ ਆਪੋ ਵਿਚ ਖੇਡਣਗੇ। ਜਦੋਂ ਇਹ ਗੱਲਾਂ ਹੋਣ ਲਗ ਪੈਣ ਤਾਂ ਸਮਝੋ ਅਹਿੰਸਾ ਦੀ ਸਿੱਧੀ ਹੋ ਗਈ ਹੈ। ਸੱਤਯ ਵਿਚ ਪ੍ਰਤਿਸ਼ਠਾ ਦੁਆਰਾ ਜੋ ਯੋਗੀ ਮੂੰਹੋਂ ਕਢੇਗਾ ਉਹ ਵਾਪਰ ਜਾਏਗਾ। ਜੇ ਕਿਸੇ ਬੀਮਾਰ ਨੂੰ ਆਖੇਗਾ ਤੂੰ ਅਰੋਗ ਹੋ ਜਾ ਤਾਂ ਉਹ ਅਰੋਗ ਹੋ ਜਾਏਗਾ। ਅਸ੍ਤੇਯ ਵਿਚ ਪ੍ਰੱਪਕ ਹੋਣ ਨਾਲ ਮਾਯਾ ਮਗਰ ਲਗੀ ਫਿਰੇਗੀ। ਬ੍ਰਹਮਚਰਜ ਪੂਰਣ ਹੋਣ ਪੁਰ ਸ਼ਕਤੀ ਵਿਚ ਵ੍ਰਿਧੀ ਹੋਵੇਗੀ। ਜਦੋਂ ਅਪਰਿਗ੍ਰਹ ਵਿਚ ਸਿੱਧੀ ਹੋ ਗਈ ਤਾਂ ਯੋਗੀ ਨੂੰ ਆਪਣੇ ਪਿਛਲੇ ਜੀਵਨਾਂ ਦੀ ਸਿਮ੍ਰਤੀ ਹੋ ਜਾਏਗੀ।

ਸੁੱਚ ਵਿਚ ਸਿੱਧੀ ਪ੍ਰਾਪਤ ਕਰਨ ਨਾਲ ਆਪਣੇ ਸ਼ਰੀਰ ਨਾਲ ਪ੍ਰਮ ਉਡ ਜਾਏਗਾ ਤੇ ਦੂਜਿਆਂ ਤੋਂ ਵੀ ਅਸੰਗ ਰਹਿਣ ਵਲ ਰੁਚੀ ਵਧੇਗੀ। ਮਨ ਵਿਚ ਸਤੋ ਗੁਣ ਦਾ ਖੇੜਾ ਵਧੇਗਾ। ਇਕਾਗ੍ਰਤਾ ਵਿਚ ਵਾਧਾ ਹੋਵੇਗਾ। ਇੰਦ੍ਰੀਆਂ ਪੁਰ ਵਸੀਕਾਰ ਹੋਵੇਗਾ। ਅਤੇ ਆਤਮ ਦਰਸ਼ਨ ਲਈ ਯੋਗਿਤਾ ਪ੍ਰਾਪਤ ਹੋਵੇਗੀ। ਸੰਤੋਖ ਧਾਰਣ ਕਰਨ ਨਾਲ ਉੱਤਮ ਸੁਖ ਮਿਲੇਗਾ। ਤਪ ਨਾਲ ਸ਼ਰੀਰ ਅਤੇ ਇੰਦ੍ਰੀਆਂ ਵਿਚ ਬਲ ਆਵੇਗਾ। ਇਨ੍ਹਾਂ ਦੀ ਅਪਵਿਤ੍ਰਤਾ ਨਾਸ਼ ਹੋ ਜਾਏਗੀ। ਸ੍ਵਾਧ੍ਯਾਯ ਦੁਆਰਾ ਇਸ਼ਟ ਦੇਵਤਾ ਸਾਖਿਆਤ ਹੋਵੇਗਾ। ਸਭ ਕੁਝ ਈਸ਼੍ਵਰ ਨੂੰ ਅਰਪਨ ਅਰਥਾਤ ਈਸ਼੍ਵਰ ਪ੍ਰਣਿਧਾਨ ਨਾਲ ਸਮਾਧੀ ਦੀ ਪ੍ਰਾਪਤੀ ਹੋਵੇਗੀ।

ਆਸਨ ਉਹੀ ਉੱਤਮ ਹੈ ਜਿਸ ਵਿਚ ਸਥਿਰਤਾ ਅਤੇ ਸੁਖ ਹੋਵੇ। ਭਾਵ ਬਹੁਤਾ ਚਿਰ ਉਸ ਵਿਚ ਜੰਮੇ ਰਹਿਣ ਨਾਲ ਤਕਲੀਫ਼ ਨਾ ਹੋਵੇ। ਥੋੜਾ ਜਤਨ ਕਰ ਕੇ ਅਤੇ ਅਨੰਤ ਦਾ ਧਿਆਨ ਕਰਨ ਨਾਲ ਅਜੇਹੇ ਆਸਨ ਦੀ ਪ੍ਰਾਪਤੀ ਹੋ ਜਾਂਦੀ ਹੈ। ਆਸਨ ਸਥਿਰ ਹੋਣ ਨਾਲ ਸਰਦੀ ਗਰਮੀ, ਭਲਾ ਬੁਰਾ ਵਰਗਾ ਦੂੰਦਾਂ ਦਾ ਕੋਈ ਵਿਖੇਪ ਨਹੀਂ ਹੋਵੇਗਾ।

ਆਸਨ ਦੀ ਸਥਿਰਤਾ ਮਗਰੋਂ ਪ੍ਰਾਣਾਯਾਮ ਕਰਨਾ ਫ਼ਲੀਭੂਤ ਹੋਵੇਗਾ। ਅੰਦਰ ਸੁਆਸ ਖਿੱਚਣਾ, ਫਿਰ ਅੰਦਰ ਰੋਕਣਾ, ਫਿਰ ਬਾਹਰ ਕੱਢਣਾ, ਫਿਰ ਬਾਹਰ ਰੋਕਣਾ, ਅੰਦਰ ਖਿੱਚਣਾ, ਫਿਰ ਬਾਹਰ ਕੱਢਣਾ, ਇਹ ਇਸ ਦਾ ਤ੍ਰੀਕਾ ਹੈ। ਦੇਸ਼,ਕਾਲ ਅਨੁਸਾਰ ਇਸ ਦੀ ਗਿਣਤੀ ਤੇ ਸਮਾਂ ਵੱਧ ਘੱਟ ਹੋ ਸਕਦਾ ਹੈ। ਪੂਰਬਕ, ਰੇਚਕ ਤੇ ਕੁੰਭਕ ਤੋਂ ਵੱਖਰਾ ਤ੍ਰੀਕਾ ਚੌਥਾ ਇਹ ਹੈ ਕਿ ਪ੍ਰਾਣਾਂ ਨੂੰ ਰੋਕ ਕੇ ਕਿਸੇ ਬਾਹਰਲੀ ਜਾਂ ਅੰਤਰੀਵ ਵਸਤੂ ਵਲ ਘੱਲਣਾ। ਇਹ ਕਰਨ ਨਾਲ ਚਿੱਤ ਤੋਂ ਉਹ ਆਵਰਣ ਦੂਰ ਹੁੰਦਾ ਹੈ, ਜਿਸ ਨੇ ਇਸ ਦੇ ਪ੍ਰਕਾਸ਼ ਨੂੰ ਢਕਿਆ ਹੈ ਤੇ ਮਨ ਧਾਰਣਾ ਦੇ ਅਭਿਆਸ ਯੋਗ ਹੋ ਜਾਂਦਾ ਹੈ।

ਪ੍ਰਤ੍ਯਾਹਾਰ ਦਾ ਭਾਵ ਹੈ ਕਿ ਇੰਦ੍ਰੀਆਂ ਨੂੰ ਉਨ੍ਹਾਂ ਦੇ ਬਾਹਰਲੇ ਵਿਸ਼ਿਆਂ ਤੋਂ ਰੋਕਣਾ ਅਤੇ ਚਿੱਤ ਦਾ ਸਰੂਪ ਦੇਣਾ। ਯੋਗ ਦਾ ਖ਼ਿਆਲ ਹੈ ਕਿ ਜਦੋਂ ਅੱਖਾਂ ਕਿਸੇ ਵਸਤੂ ਵਲ ਜਾਂਦੀਆਂ ਹਨ ਤਾਂ ਉਸ ਨਾਲ ਆਪਣੇ ਆਪ ਨੂੰ ਇਕਮਯੀ ਕਰ ਲੈਂਦੀਆਂ ਹਨ। ਫਿਰ ਸਾਡਾ ਅੰਦਰਲਾ ਉਸ ਦੀ ਸ਼ਕਲ ਘੜ ਕੇ ਉਸ ਨੂੰ ਵੇਖਦਾ ਹੈ। ਪ੍ਰਤ੍ਯਾਹਾਰ ਦੁਆਰਾ ਇੰਦ੍ਰੀਆਂ ਪੁਰ ਪਰਮ ਵਸੀਕਾਰ ਹੋ ਜਾਂਦਾ ਹੈ।

ਧਾਰਣਾ ਚਿੱਤ ਨੂੰ ਕਿਸੇ ਵਿਸ਼ੇਸ਼ ਵਸਤੂ ਤੇ ਲਗਾ ਰੱਖਣ ਦਾ ਨਾਮ ਹੈ। ਜਦੋਂ ਯੋਗੀ ਕਾਫੀ ਚਿਰ ਲਈ ਚਿੱਤ ਨੂੰ ਲਗਿਆ ਰਖੇ ਇਸ ਨੂੰ ਧਿਆਨ ਕਹਿੰਦੇ ਹਨ। ਜਦੋਂ ਸਰੂਪ ਤੋਂ ਰਹਿਤ ਨਿਰਾ ਅਰਥ ਮਾਤ੍ਰ ਵਿਚ ਧਿਆਨ ਜਮ ਜਾਏ, ਉਸ ਨੂੰ ਸਮਾਧੀ ਆਖਦੇ ਹਨ। ਧਾਰਣਾ, ਧਿਆਨ, ਸਮਾਧੀ ਨੂੰ ਇੱਕੋ ਥਾਂ ਲਗਾਣ ਦਾ ਨਾਮ ਸੰਯਮ ਹੈ। ਯੋਗ ਸ਼ਾਸਤ੍ਰ ਅੱਡ ਅੱਡ ਵਸਤਾਂ ਤੇ ਸੰਯਮ ਦਾ ਫਲ ਕਈ ਸਿੱਧੀਆਂ ਦੱਸਦਾ ਹੈ। ਇਹ ਸ਼ਕਤੀਆਂ ਕਈਆਂ ਨੂੰ ਜਨਮ ਤੋਂ ਹੀ ਪ੍ਰਾਪਤ ਹਨ। ਕਈ ਔਸ਼ਧੀਆਂ ਰਾਹੀਂ ਪ੍ਰਾਪਤ ਕਰਦੇ ਹਨ। ਤਪ, ਮੰਤ੍ਰ ਅਤੇ ਸਮਾਧੀ ਵੀ ਇਨ੍ਹਾਂ ਦੇ ਪ੍ਰਾਪਤ ਕਰਨ ਦੇ ਵਸੀਲੇ ਹਨ। ਸਮਾਧੀ ਵਿਚ ਪੁਰਸ਼ ਨੂੰ ਆਪਣਾ ਸਰੂਪ ਸਾਖਿਆਤ ਹੁੰਦਾ ਹੈ। ਯੋਗ ਸ਼ਾਸਤ੍ਰ ਅਨੁਸਾਰ, ਈਸ੍ਵਰ, ਪੁਰਸ਼ ਅਤੇ ਪ੍ਰਕ੍ਰਿਤੀ ਇਹ ਸਦੀਵੀ ਹਸਤੀਆਂ ਹਨ। ਯੋਗ ਦਾ ਮੰਤਵ ਈਸ਼੍ਵਰ ਵਿਚ ਲੀਨ ਹੋਣਾ ਨਹੀਂ, ਨਿਰਾ ਆਪਣੇ ਸਰੂਪ ਦਾ ਸਯੋਖਆਤ ਗਿਆਨ ਹੈ। ਜਦੋਂ ਪੁਰਸ਼ ਆਪਾ ਪਛਾਣ ਲੈਂਦਾ ਹੈ ਤਾਂ ਉਸ ਦੇ ਸਾਰੇ ਦੁਖ ਦੂਰ ਹੋ ਜਾਂਦੇ ਹਨ ਅਤੇ ਉਹ ਕਵੈਲ੍ਯ ਪਦ ਨੂੰ ਪ੍ਰਾਪਤ ਹੋ ਕੇ ਪ੍ਰਕ੍ਰਿਤੀ ਤੋਂ ਅੱਡਰਾ ਹੋ ਜਾਂਦਾ ਹੈ ਅਤੇ ਉਸ ਲਈ ਪ੍ਰਕਿਤੀ ਦੀ ਖੇਡ ਮੁਕ ਜਾਂਦੀ ਹੈ।

ਯੋਗ ਸ਼ਾਸਤਰ ਜਗਤ ਦੀ ਉਤਪੱਤੀ ਤੇ ਨਾਸ਼ ਸਾਂਖ ਸ਼ਾਸਤ੍ਰ ਵਾਂਗ ਹੀ ਮੰਨਦਾ ਹੈ। ਸਾਂਖ ਪ੍ਰਕਿਰਤੀ ਦੇ ਚੌਵੀ ਗੁਣਾਂ ਨਾਲ ਪੁਰਸ਼ ਮਿਲਾ ਕੇ ਪੰਝੀ ਗੁਣ ਮੰਨਦਾ ਹੈ ਅਤੇ ਯੋਗ ਈਸ੍ਵਰ ਦੀ ਹੋਂਦ ਮੰਨ ਕੇ ਇਨ੍ਹਾਂ ਦੀ ਗਿਣਤੀ ੨੬ ਕਰ ਦੇਂਦਾ ਹੈ।

ਸ੍ਵੇਤਾਸ੍ਵਤਰ ਉਪਨਿਸ਼ਦ ਦੇ ਦੂਜੇ ਅਧਿਆਇ ਵਿਚ ਯੋਗ ਸਾਧਨ ਦਾ ਵਰਣਨ ਇਸ ਪ੍ਰਕਾਰ ਕੀਤਾ ਗਇਆ ਹੈ।

"ਜਿਥੇ ਅਗਨੀ ਨੂੰ ਮਥਿਆ ਜਾਂਦਾ ਹੈ, ਜਿਥੇ ਵਾਯੂ ਨੂੰ ਰੋਕਿਆ ਜਾਂਦਾ ਹੈ, ਜਿਥੇ ਸੋਮ-ਰਸ ਸ੍ਰਵਦਾ ਹੈ ਉਥੇ ਉੱਤਮ ਮਨ ਪ੍ਰਗਟ ਹੁੰਦਾ ਹੈ।੬।

ਛਾਤੀ, ਗਰਦਨ ਅਤੇ ਸਿਰ ਨੂੰ ਉੱਚਾ ਕਰਕੇ ਸ਼ਰੀਰ ਨੂੰ ਇਕ ਸੁਖੱੜ ਆਸਨ ਵਿਚ ਲਿਆਓ। ਇੰਦ੍ਰੀਆਂ ਨੂੰ ਮਨ ਵਲ ਲਿਆਓ। ਇਸ ਪ੍ਰਕਾਰ ਵਿਦਵਾਨ ਬ੍ਰਹਮ ਦੇ ਟੱਲੇ ਪੁਰ ਬੈਠ ਕੇ ਸਾਰੇ ਭਿਆਨਕ ਸ੍ਰੋਤਾਂ ਨੂੰ ਤਰ ਜਾਂਦਾ ਹੈ।੮।

ਸੰਯੁਕਤਚੇਸ਼ਟਾ ਪੁਰਸ਼ ਪ੍ਰਾਣਾਂ ਨੂੰ ਵਸ ਵਿਚ ਲਿਆਉਂਦਾ ਹੈ ਅਤੇ ਜਦੋਂ ਇਹ ਸ਼ਾਂਤ ਹੋ ਜਾਂਦਾ ਹੈ ਤਾਂ ਫਿਰ ਉਹ ਨਾਸਾਂ ਥਾਣੀ ਸਾਹ ਬਾਹਰ ਕੱਢਦਾ ਹੈ। ਇਸ ਪ੍ਰਯਤਨ ਵਿਚ ਯੁਕਤ ਵਿਦਵਾਨ ਮਨ ਨੂੰ ਇਸ ਤਰ੍ਹਾਂ ਵਸ ਵਿਚ ਕਰ ਲੈਂਦਾ ਹੈ ਜਿਸ ਤਰ੍ਹਾਂ ਰਥੀ ਅਲ੍ਹੜ ਘੋੜਿਆਂ ਨੂੰ।੯।

ਪਹਾੜ ਦੀਆਂ ਗੁਫਾਂ ਵਾਂਗ ਥਾਵਾਂ ਵਿਚ ਜਿਥੇ ਫਰਸ਼ ਇਕਸਾਰ ਹੈ ਅਤੇ ਉਸ ਵਿਚ ਰੋੜੇ ਜਾਂ ਰੇਤ ਨਹੀਂ। ਜਿਥੇ ਮਨੁੱਖਾਂ ਜਾਂ ਆਬਸ਼ਾਰਾਂ ਦਾ ਵਖੇਪ ਪਾਣ ਵਾਲਾ ਰੌਲਾ ਨਹੀਂ। ਜੋ ਮਨ ਦੇ ਅਨੁਕੂਲ ਹੋਣ ਅਤੇ ਅੱਖਾਂ ਨੂੰ ਸੁਖਾਉਣੀਆਂ ਲੱਗਣ। ਅਜੇਹੀਆਂ ਥਾਵਾਂ ਵਿਚ ਮਨ ਜੋੜਨਾ ਚਾਹੀਦਾ ਹੈ (ਭਾਵ ਯੋਗ ਸਾਧਨ ਕਰਨਾ ਚਾਹੀਦਾ ਹੈ)।੧੦।

ਜਿਸ ਨੂੰ ਯੋਗ ਅਗਨੀਮਯ ਸ਼ਰੀਰ ਪ੍ਰਾਪਤ ਹੈ, ਉਸ ਨੂੰ ਨਾ ਕੋਈ ਰੋਗ ਵਿਆਪਦਾ ਹੈ ਨਾ ਬੁਢੇਪਾ ਨਾ ਦੁਖ।੧੨।

ਜਿਸ ਤਰ੍ਹਾਂ ਚਾਂਦੀ ਜਾਂ ਸੋਨਾ, ਜੋ ਪਹਲੋਂ ਮਿੱਟੀ ਵਿਚ ਲਿਪੇ ਹੁੰਦੇ ਹਨ, ਸ਼ੁੱਧ ਹੋਣ ਤੇ ਚਮਕਦੇ ਹਨ, ਉਸੇ ਹੀ ਤਰ੍ਹਾਂ ਮਨੁੱਖ ਆਤਮ ਤੱਤ ਨੂੰ ਵੇਖ ਕੇ ਕ੍ਰਿਤਾਰਥ ਹੁੰਦਾ ਹੈ ਅਤੇ ਸ਼ੋਕਹੀਨ ਹੋ ਜਾਂਦਾ ਹੈ।੧੪।"

## ਹੱਠ ਯੋਗ—ਗੋਰਖ ਨਾਥ

ਪਾਤੰਜਲਿ ਰਿਸ਼ੀ ਦੇ ਯੋਗ ਸੂਤ੍ਰਾਂ ਵਿਚ ਨਾ ਹਠ ਯੋਗ ਦੇ ਛੇ ਚਕ੍ਰਾਂ ਦਾ ਵਰਣਨ ਹੈ, ਨਾ ਇੜਾ, ਪਿੰਗਲਾ, ਸੁਖਮਨਾ ਤਿੰਨ ਨਾੜੀਆਂ ਦੇ ਨਾਮ ਦਿੱਤੇ ਗਏ ਹਨ। ਪਰ ਕਈ ਭਾਸ਼੍ਯਕਾਰਾਂ ਆਪਣੇ ਪਾਤੰਜਲਿ ਸੂਤ੍ਰਾਂ ਦੇ ਭਾਸ਼੍ਯ ਵਿਚ ਇਨ੍ਹਾਂ ਦਾ ਜ਼ਿਕਰ ਕੀਤਾ ਹੈ। ਮਲੂਮ ਹੁੰਦਾ ਹੈ ਕਿ ਇਹ ਤ੍ਰੀਕਾ ਨਾਥਾਂ ਨੇ ਜਾਰੀ ਕੀਤਾ। ਓਂ ਲਿਖਿਆ ਇਹ ਹੈ ਕਿ ਮਛਿੰਦ੍ਰ ਨਾਥ ਇਕ ਬ੍ਰਹਮਣ ਦੇ ਘਰ ਜਨਮਿਆ। ਪਰ ਬ੍ਰਹਮਣ ਦੇ ਜੋਤਿਸ਼ ਅਨੁਸਾਰ ਉਸ ਵੇਲੇ ਜਨਮ ਲੈਣਾ ਅਪਸ਼ਗੁਣ ਸੀ। ਉਸ ਨੇ ਬਾਲਕ ਨੂੰ ਸਮੁੰਦ੍ਰ ਵਿਚ ਸੁੱਟ ਦਿਤਾ। ਉਸ ਨੂੰ ਇਕ ਮੱਛ ਨਿਗਲ ਗਇਆ। ਸ਼ਿਵ ਜੀ ਨੇ ਜਦੋਂ ਪਾਰਵਤੀ ਨੂੰ ਯੋਗ ਦੀ ਸਿੱਖਿਆ ਦਿੱਤੀ ਤਾਂ ਉਹ ਸੁਕ (ਸੁਕਦੇਵ) ਨੇ ਸੁਣੀ। ਸੁਕਦੇਵ ਵਿਆਸ ਦਾ[1] ਪੁਤ

[1]'ਗੋਰਖ ਨਾਥ ਔਰ ਉਨ ਕਾ ਯੁਗ', ਕ੍ਰਿਤ ਰਾਂਗੇਯ ਰਾਘਵ, ਪੰਨਾ 15.

ਦੁਆਪਰ ਦੇ ਅੰਤ ਵਿਚ ਹੋਇਆ ਹੈ। ਇਸ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਨਾਥ ਪੰਥ ਦੁਆਪਰ ਦੇ ਅੰਤ ਵਿਚ ਜਾਰੀ ਹੋਇਆ। ਉਦੋਂ ਹੀ ਮੱਛ ਵਿਚੋਂ ਸ਼ਿਵ ਜੀ ਨੇ ਮਛਿੰਦ੍ਰ ਦਾ ਉਧਾਰ ਕੀਤਾ। ਗੋਰਖ ਨਾਥ ਮਛਿੰਦ੍ਰ ਦਾ ਚੇਲਾ ਸੀ। ਗੋਰਖ ਬਾਨੀ ਵਿਚ ਇਹ ਲਿਖਿਆ ਹੈ ਕਿ ਮਛਿੰਦ੍ਰ ਨਾਥ ਆਦਿ ਨਾਥ (ਸ਼ਿਵ ਜੀ) ਦਾ ਚੇਲਾ ਸੀ।

ਪਰੰਤੂ ਰਾਂਗੇਯ ਰਾਘਵ ਆਪਣੀ ਪੁਸਤਕ ਦੇ ਸਫਾ 29 ਪੁਰ ਇਹ ਲਿਖਦੇ ਹਨ :

"ਇਸ ਪ੍ਰਕਾਰ ਅਨੇਕ ਤੱਥਾਂ ਨੂੰ ਵੇਖਦੇ ਹੋਏ ਪ੍ਰਾਪਤ ਸਮਗ੍ਰੀ ਇਸੇ ਨੂੰ ਕਬੂਲ ਕਰਨ ਲਈ ਪ੍ਰੇਰਦੀ ਹੈ ਕਿ ਮਛਿੰਦ੍ਰ ਨਾਥ ਨਾਵੀਂ ਸਦੀ ਈਸਵੀ ਦੇ ਵਿਚਕਾਰਲੇ ਭਾਗ ਵਿਚ ਹੋਏ। ਗੋਰਖ ਨਾਥ ਉਨ੍ਹਾਂ ਦਾ ਸ਼ਿਸ਼ ਹੋਣ ਦੇ ਨਾਤੇ ਉਨ੍ਹਾਂ ਦੇ ਜੀਵਨ ਦੇ ਪਿਛਲੇ ਹਿੱਸੇ ਵਿਚ ਉਨ੍ਹਾਂ ਦਾ ਸਮਕਾਲੀ ਸੀ।"

ਭਾਰਤ ਵਿਚ ਛੇ ਦਰਸ਼ਨਾਂ ਦਾ ਪਠਨ ਪਾਠਨ ਬਹੁਤਾ ਵਿਦਵਾਨ ਲੋਕਾਂ ਵਿਚ ਹੀ ਸੀ। ਆਮ ਜਨਤਾ ਬ੍ਰਹਮਣੀ ਧਰਮ ਪੁਰ ਹੀ ਤੁਰ ਰਹੀ ਸੀ। ਪਰ ਪੰਜਾਬ ਵਿਚ ਗੁਰੂ ਨਾਨਕ ਸਾਹਿਬ ਜੀ ਦੇ ਆਗਮਨ ਵੇਲੇ ਬਹੁਤੇ ਲੋਕ ਗੋਰਖਪੰਥੀ ਕੰਨਪਾਟੇ ਜੋਗੀਆਂ ਦੇ ਅਸਰ ਹੇਠਾਂ ਸਨ। ਇਹ ਜੋਗੀ ਆਪਣੀਆਂ ਰਿਧੀਆਂ-ਸਿਧੀਆਂ ਦਾ ਵਿਖਾਲਾ ਕਰ ਕੇ, ਵਰ ਦਾ ਲਾਲਚ ਜਾਂ ਸਰਾਪ ਦਾ ਡਰਾਵਾ ਦੇ ਕੇ ਲੋਕਾਂ ਪੁਰ ਆਪਣਾ ਪ੍ਰਭਾਵ ਪਾਂਦੇ ਸਨ ਤੇ ਜੰਤ੍ਰਾਂ, ਮੰਤ੍ਰਾਂ ਤੇ ਤੰਤ੍ਰਾਂ ਦਾ ਪ੍ਰਚਾਰ ਕਰ ਕੇ ਆਪਣਾ ਗੁਜ਼ਾਰਾ ਤੋਰਦੇ ਸਨ। ਗੁਰੂ ਨਾਨਕ ਦੇਵ ਜੀ ਦੀ ਬਹੁਤ ਸਾਰੀ ਬਾਣੀ ਇਨ੍ਹਾਂ ਜੋਗੀਆਂ ਤੇ ਪੀਰਾਂ ਅਥਵਾ ਨਾਥਾਂ ਨੂੰ ਮੁਖ ਰੱਖ ਕੇ ਜਾਂ ਉਨ੍ਹਾਂ ਨਾਲ ਗੋਸ਼ਟੀਆਂ ਕਰ ਕੇ ਉਚਾਰੀ ਗਈ ਹੈ। ਗੋਰਖ ਬਾਣੀ ਨਾਲ ਟਾਕਰਾ ਕਰਨ ਤੋਂ ਪਤਾ ਲਗਦਾ ਹੈ ਕਿ ਕਬੀਰ, ਨਾਮਦੇਵ ਆਦਿ ਭਗਤਾਂ ਦੀ ਬਾਣੀ ਵਿਚ ਇਸ ਬਾਣੀ ਦੇ ਕਈ ਸਮੁਚੇ ਪਦ, ਤੁਕਾਂ, ਵਾਕੰਸ਼ ਅਤੇ ਸ਼ਬਦ ਆਏ ਹੋਏ ਹਨ। ਨਾਥ ਪੰਥੀਆਂ ਦੇ ਵਿਸ਼ਵਾਸ, ਕ੍ਰਿਆਵਾਂ ਅਤੇ ਮਤ ਦਾ ਸੰਖਿਪਤ ਵਰਣਨ ਇਸ ਲਈ ਆਵੱਸ਼ਕ ਹੈ।

## ਨਾਥ ਸੰਪ੍ਰਦਾ ਦਾ ਪਿਛੋਕੜ

ਬੁੱਧ ਭਿਕਸ਼ੂ ਇਕ ਪਾਸੇ ਤਾਂ ਯੋਗ ਦੁਆਰਾ ਆਪਣੀ ਮਾਨਸ ਸ਼ਕਤੀ ਨੂੰ ਵਿਗਸਤ ਕਰਨ ਲੱਗੇ। ਦੂਜੇ ਪਾਸੇ ਆਪਣੇ ਭਗਤਾਂ ਵਿਚ ਸ਼ੁਧਾ ਵਧਾਣ ਲਈ ਕਈ ਤਰ੍ਹਾਂ ਦੇ ਹਠ, ਤਾਂਤ੍ਰਕ ਕ੍ਰਿਆਵਾਂ ਤਥਾ ਤੰਤ੍ਰ-ਮੰਤ੍ਰ ਦੀ ਬ੍ਰਿਧੀ ਦੇ ਨਾਲ ਨਾਲ ਹਜ਼ਾਰਾਂ ਨਵੇਂ ਦੇਵੀ ਦੇਵਤਿਆਂ ਦੀ ਸਾਜਨਾ ਕਰਨ ਲਗ ਪਏ। ਇਨ੍ਹਾਂ ਕੋਲੋਂ ਹਜ਼ਾਰਾਂ ਵਰ੍ਹੇ ਪਹਿਲੋਂ ਵੀ ਅਸੀਂ, ਮਿਸਰ, ਅਸੂਰ, ਯਵਨ ਆਦਿ ਦੇਸ਼ਾਂ ਵਿਚ ਭੈਰਵੀ ਚਕ੍ਰਾਂ ਦਾ ਪ੍ਰਚਾਰ ਵੇਖਦੇ ਹਾਂ। ਇਨ੍ਹਾਂ (ਵਜਰਯਾਨੀ ਭਿਕਸ਼ੂਆਂ) ਬੁੱਧ ਦੇ ਨਾਮ ਪੁਰ ਨਵੇਂ ਸਾਧਨਾਂ ਨਾਲ ਇਨ੍ਹਾਂ ਗੱਲਾਂ ਨੂੰ ਪੇਸ਼ ਕੀਤਾ।[1]

---

[1]'ਪੁਰਾਤਤ੍ਵ ਨਿਬੰਧਾਵਲੀ', ਰਾਹੁਲ ਸਾਂਕ੍ਰਿਤਯਾਯਨ। ਟੂਕ, ਰਾਂਗੇਯ ਰਾਘਵ ਕ੍ਰਿਤ "ਗੋਰਖ ਨਾਥ ਅਤੇ ਉਨ੍ਹਾਂ ਦਾ ਯੁਗ", ਪੰਨਾ, 3.

ਇਸ ਤੋਂ ਪਤਾ ਲਗਦਾ ਹੈ ਕਿ ਨਾਥ ਪੰਥੀ ਵਜਰਯਾਨੀ ਭਿਕਸ਼ੂਆ ਦਾ ਹੀ ਇਕ ਹੌਲੀ ਹੌਲੀ ਵਿਗਸਤ ਹੋਇਆ ਰੂਪ ਸਨ। ਵੱਡੇ ਵੱਡੇ ਨਾਥਾਂ ਦੇ ਨਾਮ ਇਹ ਹਨ :

ਮਛਿੰਦ੍ਰ ਨਾਥ, ਗੋਰਖ ਨਾਥ, ਜਵਾਲੇਂਦ੍ਰ ਨਾਥ, ਕਾਰਿਣਪਾ ਨਾਥ, ਗਹਨਿ ਨਾਥ, ਚਰਪਟ ਨਾਥ, ਰਵਨ ਨਾਥ, ਭਾਗ ਨਾਥ, ਮਰਥਰੀ ਨਾਥ, ਗੋਪੀ ਚੰਦ ਨਾਥ।

ਗੋਰਖ ਨਾਥ ਮਛਿੰਦ੍ਰ ਨਾਥ ਦਾ ਚੇਲਾ ਸੀ ਜੋ ਆਪ ਆਦਿ ਨਾਥ (ਸ਼ਿਵ ਜੀ) ਦਾ ਚੇਲਾ ਸੀ। ਇਹ ਗੱਲ ਗੋਰਖ ਬਾਣੀ ਤੋਂ ਹੀ ਸਪਸ਼ਟ ਹੋ ਜਾਂਦੀ ਹੈ।

ਭਾਵੇਂ ਹਠ ਯੋਗ ਪ੍ਰਦੀਪਕਾ ਵਿਚ ਇਹ ਕਹਿਆ ਗਇਆ ਹੈ ਕਿ ਹਠ-ਯੋਗ ਰਾਜ-ਯੋਗ ਵਿਚ ਪ੍ਰਵੇਸ਼ ਕਰਨ ਲਈ ਸਾਧਿਆ ਜਾਂਦਾ ਹੈ, ਪਰੰਤੂ ਗੋਰਖ ਬਾਣੀ ਵਿਚ ਇਸ ਗੱਲ ਵਲ ਕੋਈ ਇਸ਼ਾਰਾ ਨਹੀਂ। ਹਠ ਯੋਗ ਦੀਆਂ ਕ੍ਰਿਆਵਾ ਨੂੰ ਚੰਗੀ ਤਰ੍ਹਾਂ ਸਮਝਣ ਲਈ ਕੁਝ ਗਿਆਨ, ਇਸ ਯੋਗ ਦਾ ਦੇਣਾ ਜ਼ਰੂਰੀ ਹੈ। ਹਠ ਯੋਗ ਪ੍ਰਦੀਪਕਾ ਵਿਚ ਦੱਸਿਆ ਹੈ ਕਿ ਗੰਗਾਇੜਾ ਜਾਂ ਚੰਦ੍ਰਮਾ ਉਸ ਨਾੜੀ ਦਾ ਨਾਮ ਹੈ ਜੋ ਖੱਬੀ ਸੁਰ ਚਲਾਂਦੀ ਹੈ। ਜਮਨਾ, ਪਿੰਗਲਾ ਜਾਂ ਸੂਰਜ ਉਸ ਨਾੜੀ ਨੂੰ ਕਹਿੰਦੇ ਹਨ ਜਿਸ ਦੇ ਆਧਾਰ ਤੇ ਸੱਜੀ ਸੁਰ ਚਲਦੀ ਹੈ। ਸੁਖਮਨਾ ਨਾੜੀ ਦਾ ਇਕ ਸਿਰਾ ਤਾਂ ਮੂਲਾਧਾਰ ਚੱਕਰ ਵਿਚ ਹੈ ਤੇ ਦੂਜਾ ਬ੍ਰਹਮਰੰਧਰ ਜਾਂ ਦਸਮ ਦਵਾਰ ਵਿਚ।

ਪ੍ਰਾਣਾਯਾਮ ਦਾ ਭਾਵ ਨਾੜੀਆਂ ਨੂੰ ਮਲ ਤੋਂ ਸਾਫ ਕਰ ਕੇ ਸੁਖਮਨਾ ਵਿਚ ਪ੍ਰਾਣਾਂ ਨੂੰ ਲੈ ਜਾਣਾ ਹੈ।

ਦਸਮ ਦਵਾਰ ਤਕ ਜਾਂਦੇ ਹੋਏ ਪ੍ਰਾਣ ਛੇ ਚਕ੍ਰਾਂ ਵਿਚੋਂ ਲੰਘਦੇ ਹਨ :

1. ਮੂਲਾਧਾਰ—ਗੁਦਾ ਤੇ ਲਿੰਗ ਦੇ ਵਿਚਕਾਰ
2. ਸ੍ਵਦਿਸ਼ਠਾਨ—ਲਿੰਗ ਦੇ ਮੂਲ ਵਿਚ
3. ਮਨਿਪੁਰ—ਧੁੱਨੀ ਕੋਲ
4. ਅਨਾਹਤ—ਦਿਲ ਵਿਚ
5. ਵਿਸ਼ੁੱਧਿ—ਗਲ ਵਿਚ, ਇਸ ਨੂੰ ਸੋਲਾ ਦਲ ਕਮਲ ਵੀ ਕਹੰਦੇ ਹਨ।
6. ਆਗਿਆ—ਭਰਵਟਿਆਂ ਦੇ ਵਿਚਕਾਰ।

ਜੋਗੀ ਮੰਨਦੇ ਹਨ ਜੋ ਸ਼ਰੀਰ ਵਿਚ ਬਹਤ੍ਰ ਹਜ਼ਾਰ ਨਾੜੀਆਂ ਹਨ, ਪਰ ਕੰਮ ਦੀ ਸੁਖਮਨਾ ਹੀ ਹੈ। ਇਸ ਨਾੜੀ ਦਾ ਹੇਠਲਾ ਸਿਰਾ ਕੁੰਡਲਨੀ ਦ੍ਵਾਰਾ ਬੰਦ ਹੈ। ਇਹ ਕੁੰਡਲਨੀ ਸੱਪ ਵਾਂਗ ਕੁੰਡਲ ਮਾਰੇ ਹੋਏ ਇਕ ਨਾੜੀ ਹੈ, ਜਿਸ ਦਾ ਆਕਾਰ ਇਸ ਤਰ੍ਹਾਂ ਦਾ ਹੈ ਜਿਸ ਤਰ੍ਹਾਂ ਸੱਪ ਨੇ ਪੂਛ ਮੂੰਹ ਵਿਚ ਲਈ ਹੋਈ ਹੈ। ਪ੍ਰਾਣਾਂ ਨੂੰ ਰੋਕਣ ਦਾ ਪਹਿਲਾ ਕੰਮ ਇਸ ਸੁਖਮਨਾ ਦੇ ਹੇਠਲੇ ਸਿਰੇ ਨੂੰ ਖੋਲ੍ਹਣਾ ਹੈ।

ਪ੍ਰਾਣਾਯਾਮ ਦੇ ਕਈ ਤ੍ਰੀਕੇ ਹਨ, ਸਭ ਵਿਚ ਇਹੋ ਹੀ ਕੀਤਾ ਜਾਂਦਾ ਹੈ ਜੋ ਇਕਸੁਰ ਦ੍ਵਾਰਾ ਸਾਹ ਲੈਣਾ, ਫਿਰ ਸਾਹ ਨੂੰ ਅੰਦਰ ਰੋਕਣਾ, ਫਿਰ ਦੂਜੀ ਸੁਰ ਦ੍ਵਾਰਾ ਬਾਹਰ ਕੱਢਣਾ। ਇਨ੍ਹਾਂ ਤਿੰਨਾਂ ਅਭਿਆਸਾਂ ਦਾ ਨਾਮ ਪੂਰਕ, ਕੁੰਭਕ ਤੇ ਰੇਚਕ ਹੈ। ਫਿਰ ਇਸ ਪਿਛਲੀ ਸੁਰ ਦ੍ਵਾਰਾ ਸਾਹ ਲੈਣਾ, ਪ੍ਰਾਣਾਂ ਨੂੰ ਅੰਦਰ ਰੋਕਣਾ ਤੇ ਫਿਰ ਪਹਲੀ

ਸੂਰ ਦ੍ਵਾਰਾ ਕੱਢ ਦੇਣਾ। ਕਈ ਪ੍ਰਾਣਾਂ ਨੂੰ ਅੰਦਰ ਰੋਕਣ ਦੀ ਥਾਂ ਬਾਹਰ ਰੋਕਦੇ ਹਨ, ਅਰਥਾਤ ਸਾਹ ਬਾਹਰ ਕੱਢ ਕੇ ਫਿਰ ਕਿੰਨਾ ਚਿਰ ਸਾਹ ਨਹੀਂ ਲੈਂਦੇ।

ਕੁੰਡਲਨੀ ਨੂੰ ਜਗਾਣ ਦਾ ਤ੍ਰੀਕਾ ਇਹ ਦੱਸਿਆ ਗਇਆ ਹੈ :

ਗੁਦਾ ਨੂੰ ਗਿੱਟੇ ਨਾਲ ਰੋਕ ਕੇ ਉਸ ਨੂੰ ਸੁਕੇੜ ਲਵੋ ਤੇ ਅਪਾਨ (ਅਰਥਾਤ ਹੇਠ ਆਉਂਦੇ ਪ੍ਰਾਣਾਂ) ਨੂੰ ਉਪਰ ਵਲ ਖਿੱਚੋ। ਇਸ ਦਾ ਨਾਮ ਮੂਲ ਬੰਧ ਹੈ। ਉੱਪਰਲੇ ਪਾਸੇ ਖੇਚਰੀ ਮੁਦਰਾ ਦ੍ਵਾਰਾ ਪ੍ਰਾਣ ਰੋਕੋ। ਖੇਚਰੀ ਮੁਦਰਾ ਇੱਕੁਰ ਹੁੰਦੀ ਹੈ, ਜੀਭ ਨੂੰ ਉਲਟਾ ਕੇ ਸੰਘ ਵਿਚ ਦੀ ਜੋ ਉੱਪਰੋਂ ਆਂਵਦੀ ਮੋਰੀ ਹੈ ਉਸ ਨੂੰ ਬੰਦ ਕਰੋ ਤੇ ਧਿਆਨ ਭਰਵਟਿਆਂ ਦੇ ਵਿਚਕਾਰ ਰੱਖੋ। ਇੱਕੁਰ ਪ੍ਰਾਣ ਤੇ ਅਪਾਨ ਮਿਲ ਜਾਣਗੇ ਜਿਸ ਮੇਲ ਕਰ ਕੇ ਸ਼ਰੀਰ ਵਿਚ ਬੜੀ ਗਰਮੀ ਪੈਦਾ ਹੋਵੇਗੀ, ਜਿਸ ਦ੍ਵਾਰਾ ਕੁੰਡਲਨੀ ਸੁਲਝ ਜਾਏਗੀ ਅਰਥਾਤ ਉਸ ਦਾ ਮੂੰਹ ਖੁਲ੍ਹ ਜਾਏਗਾ। ਪੂਛ ਉਸ ਦੇ ਮੂੰਹ ਵਿਚੋਂ ਨਿਕਲ ਜਾਵੇਗੀ ਤੇ ਸੁਖਮਨਾ ਵਿਚ ਪ੍ਰਾਣ ਚਲੇ ਜਾਣਗੇ।

ਇਹ ਸੰਘ ਵਿਚ ਦੀ ਮੋਰੀ ਹੀ ਇੜਾ ਪਿੰਗਲਾ ਤੇ ਸੁਖਮਨਾਂ ਦੇ ਸੰਗਮ ਦਾ ਸਥਾਨ ਹੈ। ਸੁਖਮਨਾ ਦਾ 'ਪੱਛਮ ਦ੍ਵਾਰਾ' ਇਥੇ ਹੀ ਹੈ।

ਇਸ ਸੰਘ ਵਿਚ ਦੀ ਮੋਰੀ ਦੇ ਐਨ ਉੱਪਰ ਮਗਜ਼ ਦੇ ਥੱਲੇ ਚੰਦ੍ਰਮਾ ਹੈ। ਜਿਸ ਵਿਚੋਂ ਅੰਮ੍ਰਿਤ ਸਿੰਮਦਾ ਹੈ, ਪਰ ਇਹ ਅੰਮ੍ਰਿਤ ਸੰਘ ਥਾਣੀ ਮਿਹਦੇ ਵਿਚ ਪੁੱਜ ਜਾਂਦਾ ਹੈ, ਜਿਥੇ ਸੂਰਜ ਅਥਵਾ ਜਠਰਾਗਨਿ ਇਸ ਨੂੰ ਦਗਧ ਕਰ ਦੇਂਦੀ ਹੈ, ਪਰ ਜਦੋਂ ਜੋਗੀ ਜੀਭ ਨੂੰ ਉਲਟਾ ਕੇ ਮੋਰੀ ਬੰਦ ਕਰ ਦੇਂਦੇ ਹਨ ਤਾਂ ਅੰਮ੍ਰਿਤ ਹੇਠਾਂ ਨਹੀਂ ਜਾ ਸਕਦਾ ਤੇ ਉਨ੍ਹਾਂ ਦੇ ਸ਼ਰੀਰ ਨੂੰ ਪੁਸ਼ਟ ਕਰਦਾ ਹੈ।

ਪ੍ਰਾਣਾਯਾਮ ਨਾਲ ਕੇਵਲ ਗਿਆਨ ਇੰਦ੍ਰਿਆਂ ਦ੍ਵਾਰਾ ਜੋ ਬਾਹਰੋਂ ਵਿਖੇਪ ਪੈਂਦਾ ਹੈ ਉਹ ਰੁਕਦਾ ਹੈ, ਪਰ ਮਨ ਦੇ ਆਪਣੇ ਫੁਰਨੇ ਕਿਕੁਰ ਰੁਕਣ ? ਉਸ ਲਈ ਨਾਦ ਲਯ[1] ਨਾਮ ਸਾਧਨਾ ਹਠ ਜੋਗੀ ਦੱਸਦੇ ਹਨ।

ਇਸ ਦੇ ਚਾਰ ਦਰਜੇ ਹਨ :

1. ਆਰੰਭ,
2. ਘਟ,
3. ਪਰਿਚਯ,
4. ਨਿਸ਼ਪੱਤਿ।

ਜਦੋਂ ਪ੍ਰਾਣਾਯਾਮ ਦ੍ਵਾਰਾ ਜੋਗੀ ਪ੍ਰਾਣ ਰੋਕਦੇ ਅਨਾਹਤ ਚੱਕਰ ਤਕ ਪੁੱਜ ਜਾਂਦੇ ਹਨ ਤੇ ਉਥੋਂ ਹੁੰਦੀ ਬ੍ਰਹਮ ਗ੍ਰੰਥੀ ਨੂੰ ਚੀਰ ਕੇ ਅਗਾਂਹ ਤੁਰਦੇ ਹਨ ਤਾਂ ਨਾਦ ਦਾ ਆਰੰਭ ਹੁੰਦਾ ਹੈ। ਇਹ ਪਹਲਾ ਦਰਜਾ ਹੈ, ਇਥੋਂ ਗਹਣਿਆਂ ਦੀ ਮਿੱਠੀ ਮਿੱਠੀ ਛਣਕਾਰ ਵਾਂਗ ਆਵਾਜ਼ ਸੁਣੀਂਦੀ ਹੈ।

---

[1]ਇਹ ਸਾਧਨਾ ਗੋਰਖ ਦੀ ਚਲਾਈ ਦਸੀ ਜਾਂਦੀ ਹੈ।

ਜਦੋਂ ਜੋਗੀ ਵਿਸ਼ੁੱਧੀ ਚਕ੍ਰ ਵਿਚ ਪੁੱਜ ਵਿਸ਼ਨੂ ਗ੍ਰੰਥੀ ਨੂੰ ਚੀਰ ਅਤਿ ਸੂਨ੍ਯ (ਅਰਥਾਤ ਸੰਘ ਵਿਚ ਦੇ ਪੁਲਾੜ) ਵਿਚ ਜਾਂਦਾ ਹੈ ਤਾਂ ਦੂਜਾ ਅਰਥਾਤ ਘਟ ਦਾ ਦਰਜਾ ਹਾਸਿਲ ਹੁੰਦਾ ਹੈ। ਇਹ ਸਥਾਨ ਮਾਇਆ ਰਹਿਤ ਹੈ, ਇਥੇ ਆਤਮਾ ਮਾਇਆ ਰਹਿਤ ਹੋ ਜਾਂਦੀ ਹੈ, ਤੇ ਭੇਰੀ ਦੀ ਆਵਾਜ਼ ਸੁਣੀਂਦੀ ਹੈ।

ਜਦੋਂ ਜੋਗੀ ਭਰਵਟਿਆਂ ਦੇ ਵਿਚਕਾਰ ਪੁੱਜਦਾ ਹੈ ਤਾਂ ਤੀਜਾ ਦਰਜਾ ਹਾਸਿਲ ਹੁੰਦਾ ਹੈ। ਮਰਦਲ (ਇਕ ਪ੍ਰਕਾਰ ਦੇ ਢੋਲ) ਦੀ ਆਵਾਜ਼ ਸੁਣੀਂਦੀ ਹੈ।

ਜਦੋਂ ਪ੍ਰਾਣ ਆਗਿਆ ਚਕ੍ਰ ਵਿਚ ਦੀ ਰੁਦ੍ਰ ਗ੍ਰੰਥੀ ਨੂੰ ਚੀਰ ਕੇ ਅਗਾਂਹ ਦੇਵ-ਸਥਾਨ ਵਿਚ ਪੁਜਦੇ ਹਨ ਤਾਂ ਚੌਥਾ ਦਰਜਾ ਆ ਜਾਂਦਾ ਹੈ, ਤੇ ਵੀਣਾ ਦੀ ਆਵਾਜ਼ ਸੁਣੀਂਦੀ ਹੈ।

ਨਾਥ ਪੰਥੀ ਗ੍ਰਹਸਥੀ ਹੋਣ ਦੇ ਉੱਕਾ ਹੀ ਹੱਕ ਵਿਚ ਨਹੀਂ ਸਨ। ਇਸਤ੍ਰੀ ਦੀ ਨਿੰਦਾ ਗੋਰਖ ਬਾਣੀ ਵਿਚ ਕਈ ਥਾਵਾਂ ਤੇ ਹੈ। ਜੇਹਾ ਕਿ :

ਗਿਰਹੀ ਹੋਯ ਕਰਿ ਕਥੈ ਗਯਾਨ। ਅਮਲੀ ਹੋਯ ਕਰਿ ਧਰੈ ਧਯਾਨ।
ਵੈਰਾਗੀ ਹੋਦਾ ਕਰੈ ਆਸਾ। ਨਾਥ ਕਹੈ ਤੀਨ੍ਯੋ ਖਾਸਾ ਪਾਸਾ।[1] ੨੪੬।

ਗੋਰਖ ਨਾਥ ਕਿਉਂ ਇਤਨਾ ਇਸਤ੍ਰੀਆਂ ਦੇ ਵਿਰੁੱਧ ਹੈ? ਇਸ ਦਾ ਇਕ ਕਾਰਣ ਇਹ ਵੀ ਹੋ ਸਕਦਾ ਹੈ ਕਿ ਉਸ ਦਾ ਗੁਰੂ ਮਛਿੰਦ੍ਰ ਨਾਥ ਤ੍ਰਿਆ-ਜਾਲ ਵਿਚ ਫਸ ਗਇਆ ਸੀ। ਉਹ ਸਿੰਘਲ ਵਿਚ ਯੋਗ ਸਾਧਨ ਲਈ ਗਇਆ। ਉਥੇ ਰਾਜਾ ਮਰ ਗਇਆ ਸੀ। ਰਾਣੀ ਰੋ ਰਹੀ ਸੀ ਕਿ ਉਸ ਦੇ ਸੰਤਾਨ ਕੋਈ ਨਹੀਂ, ਉਸ ਦਾ ਰਾਜ ਖੁਸ ਜਾਏਗਾ। ਮਛਿੰਦ੍ਰ ਨੇ ਯੋਗ-ਸ਼ਕਤੀ ਦੁਆਰਾ ਆਪਣੀ ਆਤਮਾ ਨੂੰ ਰਾਜਾ ਦੇ ਮੁਰਦਾ ਸ਼ਰੀਰ ਵਿਚ ਪਾ ਦਿਤਾ ਅਤੇ ਰਾਜ ਕਰਨ ਲਗ ਪਇਆ। ਰਾਣੀ ਵਿਚੋਂ ਦੋ ਪੁਤਰ ਜਨਮੇ। ਉਹ ਐਸਾ ਫਸਿਆ ਕਿ ਉਸ ਸਰੀਰ ਵਿਚੋਂ ਨਿਕਲਣ ਦਾ ਉਸ ਦਾ ਜੀਅ ਨਾ ਕਰੇ। ਗੋਰਖ ਨੇ ਜਾ ਕੇ ਉਸ ਨੂੰ ਮਿਹਣੇ ਮਾਰ ਕੇ ਫਿਰ ਹੁਸ਼ਿਆਰ ਕੀਤਾ :

ਰੂਪੇ ਰੂਪੇ ਕਰੂਪੇ ਗੁਰਦੇਵ ਬਾਘਨਿ[2] ਭੋਲੇ ਭੋਲੇ।
ਜਿਨ ਜਨਨੀ ਸੰਸਾਰ ਦਿਖਾਯਾ ਤਾ ਕੌਂ ਲੇ ਸੂਤੇ ਖੋਲੇ[3]। ਟੇਕ।
ਗੁਰੂ ਖੋਜੋ ਗੁਰਦੇਵ! ਗੁਰੂ ਖੋਜੋ, ਬਦੰਤ ਗੋਰਖ ਐਸਾ
ਮੁਖਤੇਂ[4] ਹੋਇ ਤੁਮ੍ਹੇਂ ਬੰਧਨਿ ਪੜਿਯਾ, ਯੇ ਜੋਗ ਹੈ ਕੈਸਾ। ੧।
ਚਾਮ ਹੀ ਚਾਮ ਘਸੰਤਾ ਗੁਰਦੇਵ ਦਿਨ ਦਿਨ ਛੀਜੈ ਕਾਯਾ।
ਹੋਠ ਕੰਠ ਤਾਲੂਕਾ ਸੋਖੀ ਕਾੜ੍ਹਿ ਮਿਜਾਲੂ ਖਾਯਾ। ੨!
ਦੀਪਕ ਜੋਤਿ ਪਤੰਗ ਗੁਰਦੇਵ, ਐਸੀ ਭਗ ਕੀ ਛਾਯਾ।
ਬੂੜੇ ਹੋਇ ਤੁਮ੍ਹੇਂ ਰਾਜ ਕਮਾਯਾ, ਨਾ ਤਜੀ ਮੋਹ ਮਾਯਾ। ੩।

---

[1]ਖਾਸਾ ਪਾਸਾ (ਪਾਸ਼ -ਫਾਹੀ) ਉਹ ਚੰਗੀ ਫਾਹੀ ਵਿਚ ਫਸੇ ਹੋਏ ਹਨ।
[2]ਬਾਘਨਿ—ਇਸਤ੍ਰੀ ਨੂੰ ਕਹਿਆ ਹੈ।
[3]ਗੋਦ ਵਿਚ, ਕਲਾਵੇ ਵਿਚ।
[4]ਮੁਖਤੇ—ਮੁਕਤ ਹੋਇ ਹੋਇ ਨੂੰ।

ਬੰਦਤ ਗੋਰਖ ਨਾਥ ਸੁਨਹੁ ਮਛਿੰਦ੍ਰ ਤੁਮ੍ਹੇ ਈਸ੍ਵਰ ਕੇ ਪੂਤਾ ।
ਬ੍ਰਹਮ[1] ਝਰੰਤਾ ਜੇ ਨਰ ਰਾਖੈ, ਸੋ ਬੋਲੌਂ ਅਵਧੂਤਾ । ੪ । ੪੯ ।

ਇਕ ਹੋਰ ਕਥਾ ਜੋ ਗੋਰਖ ਬਾਣੀ ਸੰਪਾਦਿਤ ਪੀਤਾਂਬਰ ਬੜਥਵਾਲ ਨੇ ਗੋਰਖ ਬਾਣੀ ਦੇ ਪੰਨਾ 137 ਪੁਰ ਦਿੱਤੀ ਹੈ ਉਹ ਇਹ ਹੈ :

ਕਿ ਮਛਿੰਦ੍ਰ ਨਾਥ ਸਿੰਘਲ ਦੀਆਂ ਪਦਮਨੀਆਂ ਵਿਚ ਯੋਗ ਸਾਧਨ ਲਈ ਗਏ ਸਨ, ਉਹ ਉਥੇ ਹੀ ਫਸ ਗਏ । ਗੋਰਖ ਨਾਥ ਨੇ ਇਹ ਪਦ ਉਨ੍ਹਾਂ ਨੂੰ ਸੰਬੋਧਨ ਕਰ ਕੇ ਹੀ ਉਚਾਰਿਆ ਹੈ :

ਗੁਰੂ ਜੀ ਐਸਾ ਕਰਮ ਨ ਕੀਜੈ । ਤਾਥੈਂ ਅਮੀਂ ਮਹਾਂ ਰਸ ਛੀਜੈ । ਟੇਕ ।
ਦਿਵਸੈਂ ਬਾਘਣਿ ਮਨ ਮੋਹੈ ਰਾਤਿ ਸਰੋਵਰ ਸੋਖੈ ।
ਨਦੀ ਤੀਰੈ ਬਿਰਖਾ ਨਾਰੀ ਸੰਗ ਪੁਰਖਾ ਅਲਪ ਜੀਵਨ ਕੀ ਆਸਾ ।
ਮਨ ਥੈਂ ਉਪਜ ਮੇਰ ਖਿਸਿ ਪੜਾਈ ਨਾਥੇਂ ਕੰਧ[2] ਬਿਨਾਸਾ । ੧ ।
ਗੋੜ[3] ਭਏ ਡਗਮਗ ਪੇਟ ਭਯਾ ਢੀਲਾ, ਸਿਰ ਬਗਲਾਂ ਦੀ ਪੰਖਵਾ[4] ।
ਅਮੀ ਮਹਾਂ ਰਸ ਬਾਘਣੀਂ ਸੋਖਯਾ ਘੋਰ ਮਥਨ[5] ਸੀ ਆਖਿਯਾ । ੨ ।
ਬਾਘਨਿ ਕੋਂ ਨਿੰਦਲੈ[6] ਬਾਘਨਿ ਕੋ ਬਿੰਦਲੈ ਬਾਘਨੀ ਹਮਾਰੀ ਕਾਯਾ ।
ਬਾਘਨੀਂ ਘੋਖਿ ਘੋਖਿ ਸੁੰਦਰ ਖਾਏ ਭਣਤ ਗੋਰਖ ਰਾਯਾ । ੩ । ੪੩ ।

ਫਿਰ ਆਪਣੇ ਗੁਰੂ ਮਛਿੰਦ੍ਰ ਨਾਥ ਨੂੰ ਦੱਸਦਾ ਹੈ ਕਿ ਮੈਨੂੰ ਤੁਸਾਡੀ ਹਾਲਤ ਦਾ ਸੁਨੇਹਾ ਕਾਨ੍ਹੀਂ ਪਾਵ ਯੋਗੀ ਨੇ ਦਿੱਤਾ ਹੈ :

ਛਾਂਟੈ ਤਜੋ ਗੁਰੂ ਛਾਂਟੈ ਤਜੋ ਲੋਭ ਮੋਹ ਮਾਯਾ ।
ਆਤੁਮਾ ਪਰਚੈ ਰਾਖੋ ਗੁਰਦੇਵ ਸੁੰਦਰ ਕਾਯਾ । ਟੇਕ ।
ਕਾਨ੍ਹੀ ਪਾਵ ਭੇਟਲਾ ਗੁਰੂ, ਵਿਦ੍ਯਾ ਨਗਰੇ ਸੈਂ ।
ਨਾਥੈ ਮੈਂ ਪਾਇਲਾ ਗੁਰੂ, ਤੁਮ੍ਹਾਰਾ ਉਪਦੇਸੈਂ[7] । ੧ ।
ਏਤੈਂ ਕਛੂ ਕਥੀਲਾ ਗੁਰੂ, ਸਰਵੈ ਭੈਲਾ ਭੋਲੈ[8] ।
ਸਰਬ ਰਸ ਖੋਇਲਾ ਗੁਰੂ ਬਾਘਨੀਂ ਚੈ ਖੋਲੈ ।
ਨਾਚਤ ਗੋਰਖ ਨਾਥ ਘੁੰਘਰੀ ਚੇ ਘਾਤੈ[9] ।
ਸਭੀ ਕਮਾਈ ਖੋਈ ਗੁਰੂ ਬਾਘਨੀ ਚੈ ਰਾਚੈਂ । ੩ ।
ਰਸ-ਕੁਸ ਵਹਿ ਗਈਲਾ, ਰਹਿ ਗਈ ਛੋਈ ।
ਭਣਤ ਮਛਿੰਦ੍ਰ ਨਾਥ ਪੂਤਾ, ਜੋਗ ਨ ਹੋਈ । ੪ ।
ਰਸ-ਕੁਸ ਬਹਿਗਈਲਾ ਰਹਿ ਗਈਲਾ ਸਾਰੰ[10] ।

---

[1]ਬ੍ਰਹਮ—ਵੀਰਜ

[2]ਕੰਧ—ਸ਼ਰੀਰ । [3]ਗੋੜ—ਪੈਰ । [4]ਬਗਲਾ ਕੀ ਪੰਖਵਾ—ਬਗਲਿਆਂ ਦੇ ਪੰਖਾਂ ਵਾਂਗ ਚਿੱਟਾ ਹੈ । [5]ਉਸ ਦੀਆਂ ਅੱਖਾਂ ਮਨ ਦਾ ਘੋਰ ਮਥਨ ਕਰ ਦੇਂਦੀਆਂ ਹਨ, ਭਾਵ ਮਨ ਵਿਚ ਸਖਤ ਗੜਬੜ ਮਚਾ ਦੇਂਦੀਆਂ ਹਨ । [6]ਨਿੰਦ—ਨੀਂਦਰ [7]ਉਪਦੇਸੈਂ=ਹਾਲ । [8]ਇਹ ਸਭ ਕੁਝ ਭੁਲੇਖੇ ਨਾਲ ਹੋਇਆ । [9]ਘੁੰਘਰੂਆਂ ਦੀ ਆਵਾਜ਼ ਤੇ ਨੱਚ ਰਹੇ ਹੋ । ਗੋਰਖ ਕਹਿੰਦਾ ਹੈ । [10]ਇਸ ਦਾ ਭਾਵ ਇਹ ਮਲੂਮ ਹੁੰਦਾ ਹੈ ਕਿ ਤੁਸਾਡਾ ਇਸ ਕਰਮ ਨਾਲ ਖੋਟ ਨਿਕਲ ਗਇਆ ਹੈ । ਹੁਣ ਸਾਰ ਵਸਤੂ ਹੀ ਰਹ ਗਈ ਹੈ ।

ਬਦੰਤ ਗੋਰਖ ਨਾਥ ਗੁਰ ਜੋਗ ਅਪਾਰੰ । ੫ ।
ਆਦਿਨਾਥ ਨਾਤੀ, ਮਛਿੰਦ੍ਰ ਨਾਥ ਪੂਤਾ ।
ਖਟਪਦੀ ਭਣੀਲੈ ਗੋਰਖ ਅਵਧੂਤਾ । ੬ । ੨ ।

ਸਿੱਖ ਇਤਿਹਾਸ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਭਾਈ ਜੋਗਾ ਸਿੰਘ ਨੂੰ ਬਚਾਣ ਦੀ ਸਾਖੀ ਤਾਂ ਪ੍ਰਾਪਤ ਹੈ। ਪਰ ਚੇਲਾ ਗੁਰੂ ਨੂੰ ਬਚਾਵੇ ਇਹ ਨਾਥ ਪੰਥ ਵਿਚ ਹੀ ਨਜ਼ਰ ਆਉਂਦਾ ਹੈ ।

ਗੁਰੂ ਨਾਨਕ ਜੀ ਵੀ ਸਿੰਘਲ ਗਏ ਸਨ । ਰਾਜਾ ਸ਼ਿਵ ਨਾਭ ਨੇ ਸੁੰਦਰ ਨਾਚੀਆਂ ਭੇਜੀਆਂ ਸਨ । ਉਨ੍ਹਾਂ ਪ੍ਰਤਿ ਗੁਰੂ ਜੀ ਨੇ ਇਹ ਕਹਿਆ :

ਗਾਛਹੁ ਪੁਤ੍ਰੀ ਰਾਜ ਕੁਆਰਿ ॥ ਨਾਮੁ ਭਣਹੁ ਸਚੁ ਦੋਤੁ ਸਵਾਰਿ ॥
ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥ ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥ ੭ ॥
ਮੋਹਨਿ ਮੋਹਿ ਲੀਆ ਮਨੁ ਮੋਹਿ ॥ ਗੁਰ ਕੈ ਸਬਦਿ ਪਛਾਨਾ ਤੋਹਿ ॥
ਨਾਨਕ ਠਾਢੇ ਚਾਹਹਿ ਪ੍ਰਭੂ ਦੁਆਰਿ ॥ ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ ॥ ੮ । ੧ ।

ਬਸੰਤ ਅਸ਼ਟਪਦੀਆ, ਮ. ੧

ਹੇ ਰਾਜ ਕੁਮਾਰੀਓ ਬੱਚੀਓ ਜਾਓ ! ਸਵੇਰੇ ਉਠ ਕੇ ਸੱਚਾ ਨਾਮ ਠੀਕ ਤਰ੍ਹਾਂ ਜਪੋ । ਪ੍ਰਭੂ ਪਿਆਰੇ ਦੀ ਪ੍ਰੇਮ ਸਹਿਤ ਸੇਵਾ ਕਰੋ । ਗੁਰੂ ਦੇ ਸ਼ਬਦ ਦੁਆਰਾ ਵਿਸ਼ਿਆਂ ਦੀ ਪਿਆਸ ਨੂੰ ਦੂਰ ਕਰੋ । ਮੇਰਾ ਮਨ ਤਾਂ ਅੱਗੇ ਹੀ ਮੋਹਨ (ਨਿਰੰਕਾਰ) ਨੇ ਮੋਹਿਆ ਹੋਇਆ ਹੈ । ਮੈਂ ਤੇ ਨਿਰੰਕਾਰ ! ਤੈਨੂੰ ਗੁਰ ਸ਼ਬਦ ਦੁਆਰਾ ਪਛਾਤਾ ਹੈ । ਨਾਨਕ ਖੜੋਤਾ ਪ੍ਰਭੂ ਦੇ ਦਰ ਦੀ ਇੱਛਾ ਕਰਦਾ ਹੈ । ਤੇਰੇ ਨਾਮ ਨੇ ਸਭ ਖਾਹਿਸ਼ਾਂ ਮਿਟਾ ਦਿੱਤੀਆਂ ਹਨ, ਹੁਣ ਸਾਡੇ ਤੇ ਕ੍ਰਿਪਾ ਧਾਰ ।

ਇਹ ਹਠ ਨਾਲ ਸੰਜਮ ਕਰਨ ਅਤੇ ਪ੍ਰੇਮ ਦੁਆਰਾ ਮਨ ਨੂੰ ਵੱਸ ਵਿਚ ਲਿਆਉਣ ਦਾ ਫ਼ਰਕ ਹੈ ।

ਪਰੰਤੂ ਇਸ ਵਿਥਿਆ ਤੋਂ ਇਹ ਨਹੀਂ ਸਮਝਣਾ ਚਾਹੀਦਾ ਕਿ ਹਠ ਦੇ ਯੋਗ-ਆਚਾਰਜ ਇਨ੍ਹਾਂ ਗੱਲਾਂ ਦੀ ਖੁਲ੍ਹ ਦੇਂਦੇ ਸਨ । ਹਾਂ, ਗੋਰਖ ਦੇ ਵੇਲੇ ਜਾਂ ਉਸ ਤੋਂ ਪਹਿਲੋਂ ਸ਼ਾਕਤ ਮਤ ਦਾ ਪ੍ਰਚਾਰ ਸੀ । ਇਹ ਸਿੱਧ ਜਾਂ ਨਾਥ ਹੀ ਇਸ ਮਤ ਦੇ ਪ੍ਰਚਾਰਕ ਸਨ । ਇਸ ਮਤ ਵਿਚ ਮਾਸ, ਮਦਰਾ, ਮੈਥਨ ਆਦਿ ਦੀ ਵਰਤੋਂ ਜ਼ਰੂਰੀ ਸੀ । ਕਈਆਂ ਦਾ ਖ਼ਿਆਲ ਹੈ ਕਿ ਇਸ ਮਤ ਵਿਚੋਂ ਨਾਥਾਂ ਅਤੇ ਸਿੱਧਾਂ ਨੂੰ ਕੱਢਣ ਲਈ ਹੀ ਗੋਰਖ ਨਾਥ ਨੇ ਯਤੀ ਰਹਣ ਤੇ ਜ਼ੋਰ ਦਿੱਤਾ ਅਤੇ ਇਸਤ੍ਰੀ ਜਾਤੀ ਦੀ ਨਿੰਦਾ ਕੀਤੀ । ਗੋਰਖ ਦੇ ਉਪਦੇਸ਼ਾਂ ਵਿਚ ਸਦਾਚਾਰ ਤੇ ਜ਼ੋਰ ਦਿੱਤਾ ਗਇਆ ਹੈ, ਜੇਹਾ ਕਿ ਇਨ੍ਹਾਂ ਦੋਹਰਿਆਂ ਤੋਂ ਪ੍ਰਗਟ ਹੁੰਦਾ ਹੈ :

## ਯੋਗ ਸਾਧਨਾ

ਅਵਧੂ ਨਵ ਘਾਟੀ ਰੋਕਿ ਲੈ ਬਾਣਾ ਬਾਈ ਵਣਿਜੈ ਚੋਸਠਿ ਹਾਟ ।
ਕਾਯਾ ਪਲਟੈ ਅਬਚਲ ਬਿਧ । ਛਾਯਾ ਵਿਵਰਜਿਤ ਨਿਪਜੈ ਸਿੱਧ । ੫੦ ।

ਅਵਧੂ, ਨਵਾਂ ਦਵਾਰਿਆਂ ਨੂੰ ਰੋਕ ਲੈ । ਪਵਨ ਫਿਰ ਚੌਠ ਸੰਧੀਆਂ ਵਿਚ ਵਿਚਰੇਗੀ। ਇਸ ਤਰ੍ਹਾਂ ਨਿਸ਼ਚੇ ਹੀ ਕਾਯਾਕਲਪ ਹੋ ਜਾਏਗਾ ਅਤੇ ਸਾਧਕ ਸਿੱਧ ਹੋ ਜਾਏਗਾ, ਜਿਸ ਦਾ ਪਰਛਾਵਾਂ ਨਹੀਂ ਪੈਂਦਾ ।

ਸੁਸਬਦੈ ਹੀਰਾ ਬੇਧਿਲੈ ਅਵਧੂ ਜਿਭਯਾ ਕਰਿ ਟਕਸਾਲ ।
ਔਗੁਨ ਮਧਯੇ ਗੁੰਨ ਕਰਿਲੈ ਤੌ ਚੇਲਾ ਸਗਲਸੰਸਾਰ । ੬੦ ।
ਗੋਰਖ ਕਹੈ ਸੁਣਹੁ ਰੇ ਅਵਧੂ ਜਗ ਮੈਂ ਐਸੇ ਰਹਣਾ ।
ਆਖੈਂ ਦੇਖਿਬਾ ਕਾਨੈਂ ਸੁਣਿਬਾ ਮੁਖ ਥੈਂ ਕਛੂ ਨ ਕਹਣਾ ।
ਆਸਣ ਬੈਸਿਬਾ ਪਵਨ ਨਿਰੋਧਬਾ । ਥਾਨ ਮਾਨ ਸਭ ਧੰਧਾ ।
ਬਦੰਤ ਗੋਰਖਨਾਥ ਆਤਮਾ ਵਿਚਾਰੰਤ ਜਯੂ ਜਲ ਦੀਸੈ ਚੰਦਾ । ੮੨ ।
ਤਬ ਜਾਨਿਬਾ ਅਨਾਹਦ ਕਾ ਬੰਧ । ਨਾ ਪੜੈ ਤ੍ਰਿਭੁਵਨ ਨਾ ਪੜੈ ਕੰਧ ।
ਰਕਤ ਕੀ ਰੇਤ[1] ਅੰਗ ਥੈਂ ਨ ਛੂਟੈ । ਜੋਗੀ ਕਹਤਾ ਹੀਰਾ ਨ ਫੂਟੈ । ੮੫ ।

ਅਨਹਦ ਸ਼ਬਦ ਦੀ ਪ੍ਰਾਪਤੀ (ਬੰਧ) ਤਦੋਂ ਹੀ ਸਮਝੋ ਜਦੋਂ ਯੋਗੀ ਲਈ ਤਿੰਨਾਂ ਭਵਨਾਂ ਵਿਚ ਕੋਈ ਰੋਕ ਨਾ ਹੋਵੇ, ਨਾ ਸ਼ਰੀਰ ਨਾਸ਼ ਹੋਵੇ ਅਤੇ ਵੀਰਜ ਸ਼ਰੀਰੋਂ ਨ ਨਿਕਲੇ ਅਤੇ ਜੋਗੀ ਕਹਿੰਦਾ ਹੈ ਕਿ ਹੀਰਾ ਨਸ਼ਟ ਨਾ ਹੋਵੇ ਅਰਥਾਤ ਨਿਜ ਸਰੂਪ ਸਾਖਿਆਤ ਹੋ ਜਾਏ ।

ਸਬਦ ਏਕ ਪੂਛਿਬਾ ਕਹੋ ਗੁਰ ਦਯਾਲੰ । ਵਿਰਿਧਿ ਥੈਂ ਕਯੂੰ ਕਰਿ ਹੋਇਬਾ ਬਾਲੰ ।
ਫੂਲਜਾ ਫੂਲ ਕਲੀ ਕਯੂੰ ਹੋਈ । ਪੂਛੈਂ ਕਹ ਤੋ ਗੋਰਖ ਸੋਈ । ੮੬ ।

ਹੇ ਦਯਾਲ ਗੁਰੂ ! ਮੈਂ ਇਕ ਗੱਲ ਪੁਛਦਾ ਹਾਂ ਉਹ ਦੱਸੋ । ਬੁੱਢੇ ਤੋਂ ਫਿਰ ਕਿਸ ਤਰ੍ਹਾਂ ਬਾਲ ਹੋ ਜਾਵੇ । ਫੁੱਲਿਆ ਹੋਇਆ ਫੁੱਲ ਮੁੜ ਕਲੀ ਕਿਸ ਤਰ੍ਹਾਂ ਬਣ ਜਾਵੇ । ਇਸ ਪੁੱਛ ਦਾ ਜੋ ਉੱਤਰ ਦੇਵੇ ਉਹੀ ਗੋਰਖ ਨਾਥ ਹੈ ।

ਸੁਣੌਂ ਹੋ ਦੇਵਲ ਭਜੌ ਜੰਜਾਲੰ । ਅਮਿਯ ਪੀਵਤ ਤਬ ਹੋਇਗਾ ਬਾਲੰ ।
ਬ੍ਰਹਮ ਅਗਨਿ ਸੀਚਤ ਮੂਲੰ । ਫਲਯਾ ਫੂਲ ਕਲੀ ਫਿਰਿ ਫੂਲੰ । ੮੭ ।

ਹੇ ਦੇਵਲ (ਨਾਥ) ਸੁਣੋ ! ਸੰਸਾਰ ਦੇ ਜੰਜਾਲ ਛਡ ਦਿਓ । (ਚੰਦ੍ਰਮਾ) ਤੋਂ ਸਿੰਮਦਾ ਅੰਮ੍ਰਿਤ ਪੀਓ ਤਾਂ ਮੁੜ ਕੇ ਬਾਲ ਹੋ ਜਾਓਗੇ । ਬ੍ਰਹਮ ਅਗਨੀ ਦੁਆਰਾ ਮਲ ਨੂੰ ਸਿੰਜਣ ਨਾਲ ਫੁੱਲਿਆ ਫੁੱਲ ਫਿਰ ਕਲੀ ਹੋ ਜਾਏਗਾ ।

ਅਵਧੂ ਕਾਯਾ ਹਮਾਰੀ ਨਾਲੀ ਬੋਲੀਐ ਦਾਰੂ[2] ਬੋਲੀਐ ਪਵਨੰ ।
ਅਗਨਿ ਪਲੀਤਾ ਅਨਹਦ ਗਰਜੈ ਵਯੰਦ[3] ਗੋਲਾ ਉੜਿ ਗਗਨੰ । ੮੫ ।
ਕਾਜੀ ਮੂਲਾਂ ਕੁਰਾਣ ਲਗਾਯਾ, ਬ੍ਰਹਮ ਲਗਾਯਾ ਬੇਦੰ ।
ਕਾਪੜੀ ਸੰਨ੍ਯਾਸੀ ਤੀਰਥ ਭ੍ਰਮਾਯਾ ਨ ਪਾਯਾ ਨਿਰਬਾਣ ਪਦਕਾ ਭੇਵੰ । ੯੬ ।
ਉਲਟਿਯਾ ਪਵਨ ਖਟ ਚਕ੍ਰ ਬੇਧਿਆ ਤਾਤੈ ਲੋਹੈ ਸੋਖਿਆ ਪਾਣੀ ।
ਚੰਦ ਸੂਰ ਦੋਊ ਨਿਜ ਘਰਿ ਰਾਖਯਾ, ਐਸਾ ਅਲਖ ਬਿਨਾਂਣੀ । ੧੦੫ ।

---

[1]ਰਕਤ ਕੀ ਰੇਤ—ਲਹੂ ਦਾ ਸਾਰ ਵੀਰਜ । [2]ਦਾਰੂ—ਬਾਰੂਦ । [3]ਬਿੰਦੂ ਰੂਪ ਗੋਲਾ ।

ਪ੍ਰਾਣਾਂ ਨੂੰ ਉਲਟਾ ਕੇ ਛੇ ਚਕ੍ਰ ਵਿਨ੍ਹੇ । ਇਸ ਤਰ੍ਹਾਂ ਲੋਹੈ (ਬ੍ਰਹਮ ਰੰਧਰ) ਵਿਚ ਵੀਰਜ ਨੂੰ ਸੁਕਾ ਦਿੱਤਾ । ਖੱਬੀ ਸੱਜੀ ਸੁਰ ਸੁਖਮਨਾ (ਨਿਜ ਘਰ) ਵਿਚ ਮਿਲਾ ਦਿਤੀਆਂ ਤਾਂ ਵਿਗਿਆਨੀ ਅਲਖ ਦਾ ਰੂਪ ਹੋ ਗਇਆ ।

ਬੜੇ ਬੜੇ ਕੂਲੇ ਮੋਟੇ ਮੋਟੇ ਪੇਟ । ਨਹੀਂ ਰੈ ਪੂਤਾ ਗੁਰੂ ਸੌਂ ਭੇਟ ।
ਖੜ ਖੜ[1] ਕਾਯਾ ਨਿਰਮਲ ਨੇਤ[2] । ਭਈ ਰੇ ਪੂਤਾ ਗੁਰੂ ਸੌਂ ਭੇਟ ।੧੦੯ ।
ਆਰੰਭ ਜੋਗੀ ਕਥੀਲਾ ਏਕਸਾਰ । ਖਿਣ ਖਿਣ ਜੋਗੀ ਕਰੈ ਸਰੀਰ ਵਿਚਾਰ ।
ਤਲਬਲ[3] ਵਯੰਦ ਧਰਿਬਾ ਏਕ ਤੋਲ । ਤਬ ਜਾਨਿਬਾ ਜੋਗੀ ਆਰੰਭਕਾ ਬੋਲ । ੧੩੬
ਘਟ ਹੀ ਰਹਿਬਾ ਮਨ ਨ ਜਾਈ ਦੂਰ । ਅਹਨਿਸ ਪੀਵੈ ਜੋਗੀ ਵਾਰੁਣੀ ਸੂਰ ।
ਸ੍ਵਾਦ ਬਿਸ੍ਵਾਦ ਬਾਈ ਨਾਲ ਛੀਨ । ਤਬ ਜਾਨਿਬਾ ਘਟ ਕਾ ਲਛੀਨ । ੧੩੭ ।

ਮਨ ਨੂੰ ਅੰਦਰ ਹੀ ਰੱਖੇ । ਬਾਹਰ ਨ ਜਾਣ ਦੇਵੇ । ਰਾਤ ਦਿਨ ਉਹ ਸੂਰਮਾ ਜੋਗੀ ਇਹੋ ਸ਼ਰਾਬ ਪੀਂਦਾ ਰਹੇ । ਸ੍ਵਾਸਾਂ ਦੇ ਸਿੱਧ ਹੋਣ ਨਾਲ ਜਦੋਂ ਸ੍ਵਾਦ ਬੇਸ੍ਵਾਦ ਦੂਰ ਹੋ ਜਾਣ ਤਾਂ ਜਾਣੋ ਇਹ ਘਟ ਅਵਸਥਾ ਦੇ ਲੱਛਣ ਹਨ ।

ਪਰਚਯ ਜੋਗੀ ਉਨਮਨ ਖੇਲਾ । ਅਹਨਿਸ ਇਛ੍ਯਾ ਕਰੈ ਦੇਵਤਾ ਸੰਯੂ ਮੇਲਾ ।
ਖਿਨ ਖਿਨ ਜੋਗੀ ਨਾਂਨਾਂ ਰੂਪ । ਤਬ ਜਾਨਿਬਾ ਜੋਗੀ ਪਰਚਯ ਸਰੂਪ । ੧੩੮ ।

ਪਰਚਯ ਅਵਸਥਾ ਵਿਚ ਯੋਗੀ ਉਨਮਨੀ (ਚੌਥੀ) ਅਵਸਥਾ ਵਿਖ ਖੇਡਦਾ ਹੈ । ਜਦੋਂ ਚਾਹੇ ਰਾਤ ਦਿਨ ਇੱਛਾ ਅਨੁਸਾਰ ਆਪਣੇ ਦੇਵਤਾ ਨਾਲ ਮੇਲ ਕਰਦਾ ਹੈ । ਖਿਨ ਖਿਨ ਉਹ ਸਿੱਧੀਆਂ ਦੁਾਰਾ ਕਈ ਰੂਪ ਧਾਰਣ ਕਰ ਸਕਦਾ ਹੈ । ਤਾਂ ਜਾਣੋ ਜੋਗੀ ਪਰਚਯ ਸਰੂਪ ਹੋ ਗਇਆ ਹੈ ।

ਨਿਸਪਤੀ ਜੋਗੀ ਜਾਨਿਬਾ ਕੈਸਾ । ਅਗਨੀ ਪਾਣੀ ਲੋਹਾ ਮਾਂਨੈ ਜੈਸਾ !
ਰਾਜਾ ਪਰਜਾ ਸਮਕਰਿ ਦੇਖ । ਤਬ ਜਾਨਿਬਾ ਜੋਗੀ ਨਿਸਪਤੀ ਕਾ ਭੇਖ । ੧੩੯ ।

ਨਿਸ਼ਪੱਤੀ ਨੂੰ ਪੁਜਿਆ ਹੋਇਆ ਕਿਹੋ ਜੇਹਾ ਹੈ । ਜਿਸ ਤਰ੍ਹਾਂ ਅੱਗ ਤੇ ਪਾਣੀ ਵਿਚ ਪਾ ਪਾ ਕੇ ਲੋਹਾ ਸ਼ੁੱਧ ਹੋ ਜਾਂਦਾ ਹੈ । ਉਹ ਰਾਜਾ ਪ੍ਰਜਾ ਨੂੰ ਇਕੋ ਨਜ਼ਰ ਨਾਲ ਵੇਖਦਾ ਹੈ । ਤਾਂ ਜਾਣੋ ਜੋਗੀ ਨਿਸ਼ਪੱਤੀ ਨੂੰ ਪ੍ਰਾਪਤ ਹੋ ਗਇਆ ਹੈ ।

ਪਰ ਹੈਰਾਨੀ ਦੀ ਗੱਲ ਹੈ ਕਿ ਗੋਰਖ ਨਾਥ ਆਪਣੀ ਸਬਦੀ ੧੪੧ ਵਿਚ ਵਜ੍ਰੋਲੀ ਅਤੇ ਅਮਰੋਲੀ ਮੁਦ੍ਰਾ ਦਾ ਵਰਣਨ ਕਰਦਾ ਹੈ । ਇਹ ਮੁਦ੍ਰਾ ਸਣੇ ਸਹਜੋਲੀ ਦੇ ਬਿਨਾ ਇਸਤ੍ਰੀ ਸੰਗ ਦੇ ਨਹੀਂ ਹੋ ਸਕਦੀਆਂ । ਹਠ ਯੋਗ ਪ੍ਰਦੀਪਿਕਾ ਦੇ ਤੀਜੇ ਉਪਦੇਸ਼ ਦੇ ੮੩ ਤੋਂ ੧੦੩ ਸਲੋਕਾਂ ਵਿਚ ਇਨ੍ਹਾਂ ਦਾ ਵੇਰਵਾ ਦਿੱਤਾ ਹੋਇਆ ਹੈ :

ਅਵਧੂ ਮਨ ਚੰਗਾ ਤੋ ਕਠੌਤੀ ਹੀ ਗੰਗਾ । ਬਾਂਧਯ ਮੇਲ੍ਹਾ[4] ਤੋ ਜਗਤ੍ਰ ਚੇਲਾ ।
ਵਦੰਤ ਗੋਰਖ ਸਤਿ ਸਰੂਪ । ਤਤ ਬਿਚਾਰੈ ਤੇ ਰੇਖ ਨ ਰੂਪ । ੧੫੩ ।
ਜੋਗੀ ਹੋਇ ਪਰ ਨਿੰਦਯਾ ਝਖੈ । ਮਦਮਾਂਸ ਅਰੁ ਭਾਂਗਿ ਜੋ ਭਖੈ ।
ਇਕੋਤਰ ਸੈ ਪੁਰਿਸ਼ਾਂ ਨਰਕਹਿ ਜਾਈ । ਸਤਿਸਤਿ ਭਾਖੰਤ ਸ੍ਰੀ ਗੋਰਖ ਰਾਈ । ੧੬੪

[1]ਹਲਕੀ ਫੁਲਕੀ । [2]ਨੇਤ੍ਰ । [3]ਸਾਰੇ ਸ਼ਰੀਰ ਵਿਚ ।
[4]ਮੇਲ੍ਹਾ—ਮਾਯਾ ਵਿਚ ਰਚੇ ਮਨ ਨੂੰ ਜਦੋਂ ਬੰਨ੍ਹ ਲਇਆ ।

ਦਾਬਿ ਨ ਮਾਰਿਬਾ ਖਾਲੀ ਨ ਰਾਖਿਬਾ ਜਾਂਨਿਬਾ ਅਗਨਿਕਾ ਭੇਵੰ ।
ਬੁਢੀ ਹੀ ਤੇ ਗੁਰ ਬਾਨੀ ਹੋਇਗੀ ਸਤਿ ਸਤਿ ਭਾਖੰਤ ਸ੍ਰੀ ਗੋਰਖ ਦੇਵੰ । ੧੬੩ ।

ਮਨ ਨੂੰ ਕੁਚਲ ਕੇ ਨਹੀਂ ਮਾਰਨਾ ਚਾਹੀਦਾ । ਇਸ ਨੂੰ ਖਾਲੀ ਨਹੀਂ ਰਹਣ ਦੇਣਾ ਚਾਹੀਦਾ । ਅਤੇ ਯੋਗ ਅਗਨੀ ਦਾ ਭੇਦ ਸਮਝਣਾ ਚਾਹੀਦਾ । ਫਿਰ ਬੁੱਢੀ (ਮਾਯਾ) ਹੀ ਗੁਰ ਬਾਣੀ ਦਾ ਸਰੂਪ ਹੋ ਜਾਏਗੀ । ਗੋਰਖ ਦੇਵ ਇਹ ਸੱਤ ਦਸਦਾ ਹੈ ।

ਨਾਦ ਨਾਦ ਸਭ ਕੋਈ ਕਹੈ । ਨਾਦਿਹ ਲੇ ਕੇ ਬਿਰਲਾ ਰਹੈ ।
ਨਾਦ ਬਿੰਦ ਹੈ ਫੀਕੀ ਸਿਲਾ । ਜਿਹਿ ਸਾਧ੍ਯਾ ਤੇ ਸਿਧੈ ਮਿਲਾ । ੧੬੧ ।
ਨਾਸਿਕਾ ਅਗ੍ਰੇ ਭ੍ਰੂ ਮੰਡਲੇ ਅਹਿਨਿਸ ਰਹਬਾ ਥੀਰੰ ।
ਮਾਤਾ ਗਰਭ ਜਨਮ ਨ ਆਯਬਾ ਬਹੁਰਿ ਨ ਪੀਯਬਾ ਖੀਰੰ । ੧੭੫ ।

## ਜੋਗੀ ਦੀ ਵਡਿਆਈ

ਅਹ ਨਿਸਿ ਮਨ ਲੈ ਉਨਮਨ ਰਹੈ । ਗਮ ਕੀ ਛਾੜਿ[1] ਅਗਮ ਕੀ ਕਹੈ ।
ਛਾੜੈ ਆਸ਼ਾ ਰਹੈ ਨਿਰਾਸਾ । ਕਹੈ ਬ੍ਰਹਮਾ ਹੂੰ ਤਾਕਾ ਦਾਸਾ । ੧੬ ।
ਅਰਧੈ ਜਾਤਾ ਉਰਧੈ ਧਰੈ । ਕਾਮ ਦਗਧ ਜੇ ਜੋਗੀ ਕਰੈ ।
ਤਜੈ ਅਲਯੰਗਨ[2] ਕਾਟੈ ਮਾਯਾ । ਤਾਕਾ ਵਿਸਨੂ ਪਖਾਲੈ ਪਾਯਾ । ੧੭ ।
ਅਜਪਾ ਜਪੈ ਸੁੰਨਿ ਮਨ ਧਰੈ । ਪਾਂਚੋਂ ਇਦ੍ਰੀ ਨਿਗ੍ਰਹ ਕਰੈ ।
ਬ੍ਰਹਮ ਅਗਨਿ ਮੈਂ ਹੋਮੈ ਕਾਯਾ । ਤਾਸ ਮਹਾਦੇਵ ਬੰਦੇ ਪਾਯਾ ੧੮ ।
ਧਨ ਜੋਵਨ ਕੀ ਕਰੈ ਨ ਆਸ । ਚਿੱਤ ਨ ਰਾਖੈ ਕਾਂਮਨਿ ਪਾਸ ।
ਨਾਦ ਬਿੰਦ[3] ਜਾਕੈ ਘਟਿ ਜਰੈ । ਤਾਕੀ ਸੇਵਾ ਪਾਰਬਤੀ ਕਰੈ । ੧੯ ।
ਬਾਲੈ ਜੋਵਨਿ ਜੇ ਨਰ ਜਤੀ । ਕਾਲ ਦੁਕਾਲਾ ਤੇ ਨਰ ਸਤੀ ।
ਫੁਰਤੈ ਭੋਜਨ ਅਲਪ ਅਹਾਰੀ । ਨਾਥ ਕਹੈ ਸੋ ਕਾਯਾ ਹਮਾਰੀ । ੨੦ ।

## ਜੋਗ ਦਾ ਫਲ

ਚਾਲਤ ਚੰਦਵਾ ਖਿਸਖਿਸ ਪੜੈ । ਬੈਠਾ ਬ੍ਰਹਮ ਅਗਨਿ ਪਰਜਲੈ ।
ਆੜੈ ਆਸਨ ਗੋਟਿਕਾ ਬੰਧ[4] । ਜਾਵਤ ਪ੍ਰਿਥਵੀ ਤਾਵਤ ਕੰਧ । ੪੯ ।

ਤੁਰਦਿਆਂ ਚੰਦ੍ਰਮਾ ਵਿਚੋਂ ਅੰਮ੍ਰਿਤ ਖੁਰਦਾ ਰਹੰਦਾ ਹੈ । ਬੈਠਿਆਂ ਬ੍ਰਹਮ ਅਗਨੀ ਪ੍ਰਚੰਡ ਹੁੰਦੀ ਹੈ । ਤੁਰਨ ਤੇ ਬੈਠਣ ਦੇ ਵਿਚਕਾਰ ਟੇਢੇ ਆਸਨ ਗੁਟਕਾ ਬੰਧ ਹੋ ਜਾਂਦਾ ਹੈ । ਜਦੋਂ ਤੀਕ ਪ੍ਰਿਥਵੀ ਹੈ ਤਦੋਂ ਤੀਕ ਸਰੀਰ ਰਹੰਦਾ ਹੈ ।

ਗੋਰਖ ਨਾਥ ਭੇਖ ਅਤੇ ਮੂਰਤੀ ਪੂਜਾ ਦੇ ਵਿਰੁੱਧ ਸੀ, ਜੇਹਾ ਕਿ ਇਨ੍ਹਾਂ ਸਬਦੀਆਂ ਅਤੇ ਪਦਾਂ ਤੋਂ ਪ੍ਰਗਟ ਹੁੰਦਾ ਹੈ ।

---

[1]ਛੱਡ ਕੇ [2]ਇਸਤਰੀ ਨੂੰ ਗਲ ਨਾਲ ਲਾਣਾ । [3]ਬਿੰਦ—ਵੀਰਜ ।

[4]ਗੋਟਿਕਾ ਬੰਧ—ਮੰਤ੍ਰ ਪੜ੍ਹ ਕੇ ਇਕ ਗੋਲੀ ਯੋਗੀ ਮੂੰਹ ਵਿਚ ਰੱਖ ਲੈਂਦੇ ਹਨ, ਫਿਰ ਜਦੋਂ ਚਾਹਨ ਉਹ ਅਦ੍ਰਿਸ਼ਯ ਹੋ ਜਾਂਦੇ ਹਨ ।

## ਭੇਖ ਦੇ ਵਿਰੁੱਧ

ਪਾਵੜਿਆਂ ਪਗ ਫਿਲਸੈ ਅਵਧੂ ਲੋਹੈ ਛੀਜੰਤੰ ਕਾਯਾ ।
ਨਾਗਾ ਮੂਨੀ ਦੂਧਾਧਾਰੀ ਏਤਾ ਜੋਗ ਨਾ ਪਾਯਾ । ੩੧ ।
ਦੂਧਾਧਾਰੀ ਪਰ ਘਰਿ ਚਿਤ । ਨਾਗਾ ਲਕੜੀ ਚਾਹੈ ਨਿਤ ।
ਮੋਨੀ ਕਰੈ ਮਯੰਤ੍ਰ ਕੀ ਆਸ । ਬਿਨ ਗੁਰ ਗੁਦੜੀ ਨਹੀਂ ਬੇਸਾਸ । ੩੨ ।

ਖੜਾਵਾਂ ਪਹਨਣ ਨਾਲ ਕਦਮ ਤਿਲ੍ਹਕ ਜਾਂਦਾ ਅਤੇ ਲੋਹੇ ਦੇ ਜੰਜੀਰ ਬੰਨ੍ਹਿਆਂ ਸ਼ਰੀਰ ਕਮਜ਼ੋਰ ਹੁੰਦਾ ਹੈ । ਨਾਂਗੇ, ਮੋਨੀ ਤੇ ਦੂਧਾਧਾਰੀ ਹੋਣ ਨਾਲ ਜੋਗ ਨਹੀਂ ਪ੍ਰਾਪਤ ਹੁੰਦਾ । ਦੁਧਾਧਾਰੀ ਦਾ ਚਿਤ ਪਰਾਏ ਘਰ ਲੱਗਾ ਰਹਿੰਦਾ ਹੈ । (ਸੋਚਦਾ ਰਹਿੰਦਾ ਹੈ ਦੁੱਧ ਹੁਣ ਕਿਥੋਂ ਆਵੇਗਾ) । ਨਾਂਗਾ ਲੱਕੜੀ ਦੀ ਚਿੰਤਾ ਵਿਚ ਰਹਿੰਦਾ ਹੈ । ਮੋਨੀ (ਮਯੰਤ੍ਰ) ਮਿਤ੍ਰ ਦੀ ਸੋਚ ਵਿਚ ਰਹਿੰਦਾ ਹੈ, ਜਿਹੜਾ ਉਸ ਦੀਆਂ ਗੱਲਾਂ ਦੂਜਿਆਂ ਤੀਕ ਪੁਚਾਏ । ਬਿਨਾਂ ਗੁਰੂ ਦੇ ਨਿਰਾ ਗੋਦੜੀ ਪਹਨਣ ਨਾਲ ਹੀ ਨਿਸ਼ਚਾ ਨਹੀਂ ਹੁੰਦਾ ।

## ਮੂਰਤੀ ਪੂਜਾ ਵਿਰੁੱਧ

ਤੁਝਿ ਪਰਿ ਵਾਰੀ ਹੋ ਅਣਘੜਯਾ ਦੇਵਾ ।
ਘੜੀ ਮੂਰਤਿ ਕੂੰ ਸਬ ਕੋਈ ਸੇਵੈ, ਤਾਹਿ ਨ ਜਾਂਣੈਂ ਭੇਵਾ । ਟੇਕ ।
ਤੂ ਅਬਿਨਾਸ਼ੀ ਆਦੂ ਕਹੀਐ, ਮੋਹਿ ਭਰੋਸਾ ਪੜੀਯਾ ।
ਸਬ ਸੰਸਾਰ ਘੜਯਾ ਹੈ ਤੇਰਾ, ਤੂ ਕਿਨਹੂੰ ਨਹਿ ਘੜੀਯਾ । ੧ ।

ਦਸ ਔਤਾਰ ਔਤਿਰੀਯਾ ਤਿਰਿਯਾ, ਬੈ ਪਣਿ ਰਾਮ ਨ ਹੋਈ ।
ਕਮਾਈ ਅਪਣੀ ਉਨਹੂ ਪਾਈ, ਕਰਤਾ ਔਰੈ ਕੋਈ । ੨ ।

ਤੂੰ ਪੂਰਣ ਬ੍ਰਹਮ ਪੁਰਖ ਪ੍ਰਿਥਮੀ ਕਾ, ਸੂਰਤਿ ਮੂਰਤਿ ਸਾਰਾ ।
ਸ੍ਰਵਣਾਂ ਸੁਣਯਾਂ ਨ ਨੈਨਾਂ ਦੇਖਯਾ, ਤੇਰਾ ਘੜਣੈ ਹਾਰਾ । ੩ ।

ਤੂੰ ਤੋ ਆਪ ਆਪ ਤੈਂ ਹੂਵਾ, ਤੂੰ ਦੇਖਯਾਂ ਉਜਿਆਰਾ
ਗੋਰਖ ਕਹੈ ਗੁਰੂ ਕੈ ਸਬਦਾਂ ਤੂੰ ਹੀ ਘੜਨੇ ਹਾਰਾ । ੪ । ੫੮ ।

ਗੋਰਖ ਨਾਥ ਸਭ ਮਨੁੱਖਾਂ ਨੂੰ ਬਰਾਬਰੀ ਦਾ ਦਰਜਾ ਦੇਂਦਾ ਸੀ । ਨਾ ਕੇਵਲ ਚਾਰੇ ਵਰਣ ਸਗੋਂ ਮੁਸਲਮਾਨ ਵੀ ਉਸ ਦੇ ਪੰਥ ਵਿਚ ਕਬੂਲੇ ਜਾਂਦੇ ਸਨ ।

ਮਲੂਮ ਹੁੰਦਾ ਹੈ ਉਹ ਗ਼ਰੀਬੀ, ਜੋ ਪਰਮ ਤੱਤ ਨੂੰ ਪ੍ਰਾਪਤ ਕਰ ਲੈਣ ਦਾ ਸਿੱਟਾ ਹੈ, ਹਠ ਯੋਗ ਦਵਾਰਾ ਪ੍ਰਾਪਤ ਨਹੀਂ ਹੁੰਦੀ । ਇਹ ਸਬਦੀਆਂ ਕੁਝ ਚਾਨਣ ਹਠ ਯੋਗੀ ਦੇ ਮਨ ਦੀ ਹਾਲਤ ਪੁਰ ਪਾਉਂਦੀਆਂ ਹਨ ।

ਅਵਧੂ ਈਸ਼੍ਵਰ ਹਮਾਰੈ ਚੇਲਾ ਭਣੀਜੈ ਮਛੀਂਦ੍ਰ ਬੋਲਿਯੇ ਨਾਤੀ ।
ਨਿਗੁਰੀ ਪਿਰਥੀ ਪਰਲੈ ਜਾਤੀ ਤਾਥੈਂ ਹਮ ਉਲਟੀ ਥਾਪਨਾ ਥਾਪੀ । ੧੪੪ ।

ਅਵਧੂ ! ਸ਼ਿਵਜੀ ਮੇਰਾ ਚੇਲਾ ਹੈ ਅਤੇ ਮਛਿੰਦ੍ਰ ਚੇਲੇ ਦਾ ਚੇਲਾ । (ਮੈਂ ਬ੍ਰਹਮ ਰੂਪ

ਹਾਂ ਇਸ ਲਈ ਉਹ ਮੈਥੋਂ ਵੱਡੇ ਨਹੀਂ) ਪਰੰਤੂ ਬਿਨਾ ਗੁਰੂ ਧਾਰੇ ਪ੍ਰਿਥਵੀ ਨਾਸ ਵਲ ਜਾ ਰਹੀ ਸੀ। ਇਸ ਪਰੰਪਰਾ ਨੂੰ ਚਲਾਣ ਲਈ ਮੈਂ ਉਲਟਾ ਉਨ੍ਹਾਂ ਦਾ ਚੇਲਾ ਬਣਿਆ।

ਅਸਾਧ ਕੰਦ੍ਰਪ[1] ਬਿਰਲਾ ਸਾਧੰਤ ਕੋਈ।
ਸੁਰ ਗਣ ਗੁਨ ਗੰਧ੍ਰਬ ਵਯਾਪ੍ਯਾ ਬਾਲਿ ਸੁਗ੍ਰੀਵ ਭਾਈ।
ਬ੍ਰਹਮ ਦੇਵਤਾ ਕੰਦ੍ਰਪ ਵਯਾਪ੍ਯਾ ਯੰਦ੍ਰ[2] ਸਹੰਸ੍ਰ ਭਗ ਪਾਈ। ੧੯੮।

ਅਠਯਾਸੀ ਸਹੰਸ੍ਰ ਰਖੀਸਰ ਵਯਪ੍ਯਾ ਅਸਾਪਿ ਵਿਸ਼ ਕੀ ਮਾਯਾ।
ਯਨ[3] ਕੰਦ੍ਰਪ ਈਸ਼੍ਵਰ ਮਹਾ ਦੇਵ ਨਾਟਾਰੰਭ ਨਚਾਯਾ। ੧੯੯।

ਵਿਸ਼ ਦਸ ਅਵਤਾਰ ਥਾਪਯਾ ਅਸਾਧਿ ਕੰਦ੍ਰਪ ਜਤੀ ਗੋਰਖ ਨਾਥ ਸਾਧਯਾ।

ਮੈਂ ਕਹਿਆ ਸੀ ਕਿ ਗੋਰਖ ਬਾਣੀ ਦੇ ਪਦਾਂ ਦੇ ਪਦ ਵਾਕੰਸ਼ ਤੇ ਸ਼ਬਦ ਭਗਤ ਬਾਣੀ ਅਤੇ ਗੁਰਬਾਣੀ ਵਿਚ ਮਿਲਦੇ ਹਨ। ਉਨ੍ਹਾਂ ਦੇ ਕੁਝ ਉਦਾਹਰਣ ਦੇ ਕੇ ਅਜ ਦਾ ਕਥਨ ਖਤਮ ਕਰਦਾ ਹਾਂ।

ਗਿਰਹੀ ਸੋ ਜੋ ਗਿਰਹ ਕਾਯਾ। ਅਭਿ ਅੰਤਰ ਕੀ ਤਯਾਗੈ ਮਾਯਾ।
ਸਹਜ਼ ਸੀਲ ਕਾ ਧਰੈ ਸਰੀਰ। ਸੇ ਗਿਰਹੀ ਗੰਗਾ ਕਾ ਨੀਰ। ੪੫।

ਸੋ ਗਿਰਹੀ ਜੋ ਨਿਗ੍ਰਹੁ ਕਰੈ। ਜਪੁ ਤਪੁ ਸੰਜਮੁ ਭੀਖਿਆ ਕਰੈ।
ਪੁੰਨ ਦਾਨ ਕਾ ਕਰੇ ਸਰੀਰੁ। ਸੋ ਗਿਰਹੀ ਗੰਗਾ ਕਾ ਨੀਰੁ। ੨। ੧੨।
ਵਾਰ ਰਾਮਕਲੀ, ਸਲੋਕ ਮ. ੧

ਯਹੁ ਮਨ ਸਕਤੀ ਯਹੁ ਮਨ ਸੀਵ। ਯਹੁ ਮਨ ਪਾਂਚ ਤਤੋ ਕਾ ਜੀਵ।
ਯਹੁ ਮਨ ਲੈ ਜੇ ਉਨਮਨ ਰਹੈ। ਤੌ ਤੀਨਿ ਲੋਕ ਕੀ ਬਾਤਾਂ ਕਹੈ। ੫੦।

ਇਹੁ ਮਨੁ ਸਕਤੀ ਇਹੁ ਮਨੁ ਸੀਉ। ਇਹੁ ਮਨੁ ਪੰਚ ਤਤ ਕੋ ਜੀਉ।
ਇਹੁ ਮਨੁ ਲੇ ਜਉ ਉਨਮਨਿ ਰਹੈ। ਤਉ ਤੀਨਿ ਲੋਕ ਕੀ ਬਾਤੈਂ ਕਹੈ। ੩੩।
ਗਉੜੀ ਬਾਵਨ ਅਖਰੀ, ਕਬੀਰ

ਹਿੰਦੂ ਧਯਾਵੈ ਦੇਹੁਰਾ ਮੁਸਲਮਾਨ ਮਸੀਤ।
ਜੋਗੀ ਧਯਾਵੈ ਪਰਮਪਦ ਜਹਾਂ ਦੇਹਰਾ ਨ ਮਸੀਤ। ੬੮।

ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ। ਨਾਮੇ ਸੋਈ ਸੇਵਿਆ
ਜਹ ਦੇਹੁਰਾ ਨ ਮਸੀਤਿ। ੪। ੩। ੭।
ਬਿਲਾਵਲ ਗੋਂਡ, ਨਾਮਦੇਵ

ਊਰਮ ਧੂਰਮ ਜ੍ਵਾਲਾ ਜੋਤਿ। ੧੬੯।
ਊਰਮ ਧੂਰਮ[4] ਜੋਤਿ ਉਜਾਲਾ। ੨।
ਓਂਕਾਰ ਮ. ੧, ਰਾਮਕਲੀ ਦਖਣੀ

---

[1]ਕੰਦ੍ਰਪ—ਕਾਮ। [2]ਯਦ੍ਰ—ਇੰਦ੍ਰ। [3]ਯੰਨ—ਇਸ। [4]ਸਮੁੰਦ੍ਰ ਅਤੇ ਪ੍ਰਿਥਵੀ

ਗਿਗਨਿ ਮੰਡਲ ਮੈਂ ਗਾਯ ਬਿਯਾਈ 'ਕਾਗਦ ਦਹੀ ਜਮਾਯਾ' ।[1]
ਛਾਛਿ ਛਾਂਣਿ ਪਿੰਡਤਾ ਪੀਵੀ ਸਿੱਧਾਂ ਮਾਖਣ ਖਾਯਾ । ੧੯੬ ।

ਕਬੀਰ ਮਾਇਆ ਡੋਲਨੀ ਪਵਨੁ ਝਕੋਲਨਹਾਰੁ
ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ । ੧੯ । ਸਲੋਕ ਕਬੀਰ

ਕਥਨੀ ਕਥੈ ਸੋ ਸਿਖ ਬੋਲਿਯੇ, ਬੇਦ ਪੜ੍ਹੈ ਸੋ ਨਾਤੀ ।
ਰਹਣੀ ਰਹੈ ਸੋ ਗੁਰੂ ਹਮਾਰਾ, ਹਮ ਰਹਤਾ ਕਾ ਸਾਥੀ । ੨੭੦ ।

ਰਹਣੀ ਰਹੈ ਉਹੀ ਸਿਖ ਮੇਰਾ । ਉਹ ਠਾਕੁਰ ਮੈਂ ਉਸਕੋ ਚੇਰਾ । ਰਹਤਨਾਮਾ
ਬ੍ਰਹਮਾ ਵਿਸ਼ਨੈਂ ਆਦਿ ਮਹੇਸਰ, ਯੇ ਤੀਨ੍ਯੂ ਮੈਂ ਜਾਯਾ ।
ਇਨ ਤਿਹੰਵਾਂ ਨੀ ਮੈਂ ਘਰ ਘਰਣੀਂ ; ਦ੍ਵੈਕਰ[2] ਮੋਰੀ ਮਾਯਾ ਜੀ । 3 । ੫ ।
ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ । ੩੦ । ਜਪੁਜੀ

ਕੈਸੈਂ ਬੋਲੌਂ ਪੰਡਿਤਾ ਦੇਵ ਕੌਨੈ ਠਾਂਈ ।
ਨਿਜ ਤਤ ਨਿਹਾਰ ਤਾਂ ਅਮੇਂ ਤੁਮ੍ਹੇਂ ਨਾਹੀ । ਟੇਕ ।
ਪਖਾਂਣਚੀ ਦੇਵਲੀ ਪਖਾਂਣਚਾ ਦੇਵ ।
ਪਖਾਂਣ ਪੂਜਲਾ ਕੈਸੈਂ ਫੀਟਲਾ[3] ਸਨੇਹ । ੧ ।

[4]ਸਰਜੀਵ ਤੋੜਲਾ ਨਿਰਜੀਵ ਪੂਜਿਲਾ ।
ਪਾਪ ਕੀ ਕਰਣੀਂ ਕੈਸੈਂ ਦੁਤਰ ਤਿਰੀਲਾ । ੨ ।

ਤੀਰਥਿ ਤੀਰਥਿ ਸਨਾਨੰ ਕਰੀਲਾ ।
ਬਾਹਰ ਧੋਏ ਕੈਸੈਂ ਭੀਤਰਿ ਭੇਦੀਲਾ । ੩ ।

ਆਦਿ ਨਾਥ ਨਾਤੀ ਮਛਿੰਦ੍ਰ ਨਾਥ ਪੂਤਾ ।
ਨਿਜ ਤਤ ਨਿਹਾਰੈ ਗੋਰਖ ਅਵਧੂਤਾ । ੪ ੩੭ ।

ਪੰਡਿਤ ਜਨ ਜਨ ਬਾਦ ਨ ਹੋਈ । ਅਣਬੋਲਯਾ ਅਵਧੂ ਸੋਈ । ਟੇਕ ।
[5]ਪਤ੍ਰ ਬ੍ਰਹਮਾ ਕਲੀ ਵਿਸਨਾ ਫਲ ਮਧੇ ਰੁਦ੍ਰਸੁ ਦੇਵਾ ।
ਤੀਨਿ ਦੇਵੇ ਕਾ ਛੇਦ ਕਿਯਾ, ਤੁਮ੍ਹੇਂ ਕਰਹੁ ਕੌਂਨ ਕੀ ਸੇਵਾ । ੧ ।

ਯੇਕ ਡੰਡੀ ਦੁਡੰਡੀ ਤ੍ਰਿਯ ਦੰਡੀ ਭਗਵਾਂਨ ਹੂਵਾ ।
ਬਿਸ਼ਨੁ ਕੋ ਤਿਨ ਪਾਰ ਨਾ ਪਾਯੋ, ਤੀਰਥਾਂ ਭ੍ਰਮਿ ਭ੍ਰਮਿ ਮੂਵਾ । ੨ ।
ਯੇਕ ਕਾਲਮੂਹਾਂ ਜਟਾ ਧਾਰੀ, ਲਯੰਗ[6] ਉਪਾਸਿਕ ਹੂਵਾ ।

---

[1]ਉਸ ਅਨੁਭਵ ਨੂੰ ਪੁਸਤਕਾਂ ਵਿਚ ਲਿਖਿਆ ਗਇਆ । [2]ਦੋਹਾਂ ਹੱਥਾਂ ਵਿਚ । [3]ਉਪਜ (ਫੁਟ) ਸਕਦਾ ਹੈ । [4]ਸਰੀਜਉ ਕਾਟਹਿ ਨਿਰਜੀਉ ਪੂਜਹਿ ਅੰਤਕਾਲ ਕਉ ਭਾਰੀ । ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੂਬੇ ਸੰਸਾਰੀ । ੩ । ੧ । ੪੫ । ਗਉੜੀ ਬੈਰਾਗਣ ਕਬੀਰ ਜੀ । [5]ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ । ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ । ੨ । ੧ । ੧੪ । ਆਸਾ ਕਬੀਰ ਜੀ । [6]ਲਯੰਗ—ਲਿੰਗ ।

ਮਹਾਦੇਵ ਕੌ ਤਿਨ ਪਾਰ ਨ ਪਾਯੋ, ਰਾਖ ਰੌਲਿ ਰੌਲਿ ਮੂਵਾ । ੩ ।
ਚਾਰਿ[1] ਮਹਾਧਰ ਬਾਰਹ[2] ਚੇਲਾ, ਯੇਕੰਕਾਰੀ ਹੂਵਾ ।
ਕਾਜਮ ਕੌ ਤਿਨ ਪਾਰ ਨ ਪਾਯੋ, ਜੋਤਿ ਬਾਲਿ ਬਾਲਿ ਮੂਵਾ । ੪ ।
ਚੋਦਸਿਯਾਨੈ[3] ਪੂਨਮਿਯਾਂ ਜੈਂਨ ਬ੍ਰਤਧਾਰੀ ਤੂਵਾ ।
ਅਰਹੰਤ ਕੌ ਤਿਨ ਪਾਰ ਨ ਪਾਯੋ, ਕੇਸ ਲੌਂਚ ਲੌਂਚ ਮੂਵਾ । ੫
ਯੇਕ ਮੁਲਾਂਨਮ੍ ਦੋਈ ਕੁਰਾਂਨਮ੍ ਗਯਾਰਹ[4] ਖੁਰਸਾਣੀ ਹੂਵਾ ।
ਅਲਹ ਕੌ ਤਿਨ ਪਾਰ ਨ ਪਾਯੋ, ਬੰਗ[5] ਦੇਇ ਦੇਇ ਮੂਵਾ । ੬ ।
ਨੌ ਨਾਥ ਚੌਰਾਸੀ ਸਿੱਧਾ ਆਸਣਧਾਰੀ ਹੂਵਾ ।
ਜੋਗ ਕੌ ਤਿਨ ਪਾਰ ਨ ਪਾਯੋ, ਬਨ ਖੰਡਾਂ ਭ੍ਰਮ ਭ੍ਰਮ ਮੂਵਾ । ੭ ।
ਪੰਚ ਤੱਤ ਕੀ ਕਾਯਾਬਿਨਸੀ, ਰਾਖਿ ਨ ਸਕਯਾ ਕੋਈ ।
ਕਾਲ ਦਵਨ ਜਬ ਗਯਾਂਨ ਪ੍ਰਕਾਸਯਾ, ਬਦੰਤ ਗੋਰਖ ਸੋਈ । ੮ । ੩੮ ।
ਮਾਰੌ ਮਾਰੌ ਸ੍ਰਪਨੀ ਨਿਰਮਲ ਜਲ ਪੈਠੀ ।
ਤ੍ਰਿਭੁਵਨ ਡਸਨੀ ਗੋਰਖ ਨਾਥ ਡੀਠੀ । ਟੇਕ ।
ਮਾਰੌ ਸ੍ਰਪਨੀ ਜਗਾਈ ਲਯੋ ਭੌਰਾ ।
ਜਿਨਿ ਮਾਰੀ ਸ੍ਰਪਨੀ ਤਾਕੌ ਕਹਾ ਕਰੈ ਜੌਂਰਾ[6] । ੧ ।
ਸ੍ਰਪਣੀ ਕਹੈ ਮੈਂ ਅਬਲਾ ਬਲਿਯਾ[7] ।
ਬ੍ਰਹਮਾ ਬਿਸ਼ਨ ਮਹਾਦੇਵ ਛਲਿਯਾ । ੨ ।
ਮਾਰੀ ਮਾਰੀ ਸ੍ਰਪਣੀ ਦਸੌਂ ਦਿਸਿ ਧਾਵੈ ।
ਗੋਰਖ ਨਾਥ ਗਾਰੜੀ ਪਵਨ ਵੇਗਿ ਲਯਾਵੈ । ੩ :
ਆਦਿ ਨਾਥ ਨਾਤੀ ਮਛਿੰਦ੍ਰ ਨਾਥ ਪੂਤਾ ।
ਸ੍ਰਪਣੀ ਮਾਰਿਲੈ ਗੋਰਖ ਅਵਧੂਤਾ । ੪ । ੪੫
ਸਰਪਨੀ ਤੇ ਊਪਰਿ ਨਹੀ ਬਲੀਆ । ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ । ੧ ।
ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ । ਜਿਨਿ ਤ੍ਰਿਭਵਣੁ ਡਸੀਅਲੇ
ਗੁਰਪ੍ਰਸਾਦਿ ਡੀਠੀ । ੧ । ਰਹਾਉ ।
ਸ੍ਰਪਨੀ ਸ੍ਰਪਨੀ ਕਿਆ ਕਹਉ ਭਾਈ । ਜਿਨਿ ਸਾਚੁ ਪਛਾਨਿਆ ਤਿਨਿ ਸ੍ਰਪਨੀ
ਖਾਈ । ੩ ।
ਸ੍ਰਪਨੀ ਤੇ ਆਨ ਛੂਛ ਨਹੀ ਅਵਰਾ । ਸ੍ਰਪਨੀ ਜੀਤੀ ਕਹਾ ਕਰੈ ਜਮਰਾ ।
ਇਹ ਸ੍ਰਪਨੀ ਤਾ ਕੀ ਕੀਤੀ ਹੋਈ । ਬਲੁ ਅਬਲੁ ਕਿਆ ਇਸ ਤੇ ਹੋਈ । ੪ ।
ਇਹ ਬਸਤੀ ਤਾ ਬਸਤ ਸਰੀਰਾ । ਗੁਰਪ੍ਰਸਾਦਿ ਸਹਜਿ ਤਰੇ ਕਬੀਰਾ । ੬ । ੧੯ ।
ਆਸਾ ਸ੍ਰੀ ਕਬੀਰ ਜੀ

---

[1]ਚਾਰ ਧੁਰੰਧਰ, ਸਨਕ, ਸਨੰਦਨ, ਸਨਾਤਨ, ਸੰਤ ਕੁਮਾਰ । [2]ਬਾਰਹ ਚੇਲੇ, ਨਾਰਦ, ਜਨਕ, ਯਾਗਯਵਲਕ੍ਯ, ਲਮਸ਼, ਮਾਰਕੰਡੇਯ, ਵਯਾਸ, ਦਸਿਸ਼ਨ, ਸੁਕ, ਜੜ ਭਰਤ, ਦੱਤ, ਗੌੜਾ ਪਾਦ, ਸ਼ੰਕਰ । [3]ਚੌਦਸ ਅਤੇ ਪੂਰਨ ਮਾਸੀ । [4]ਗਿਆਰਾਂ ਨਬੀ । [5]ਬਾਂਗ । [6]ਜਮਰਾਜ । [7]ਬਲਵਾਨ ਅਬਲਾ ।

## ਮੇਰਾ ਗੁਰ ਤੀਨਿ ਛੰਦ ਗਾਵੈ

ਨਾ ਜਾਣੋਂ ਗੁਰ ਕਹਾਂ ਗੈਲਾ, ਮੁਝ ਨੀਂਦੜੀ ਨ ਆਵੈ । ਟੇਕ ।
ਕੁਮ੍ਹਰਾ ਕੈ ਘਰਿ ਹਾਂਡੀ ਆਛੈ, ਅਹੀਰਾ ਕੈ ਘਰ ਸਾਂਡੀ ।
ਬਮਨਾ ਕੈ ਘਰਿ ਰਾਂਡੀ ਆਛੈ, ਰਾਂਡੀ ਸਾਂਡੀ ਹਾਂਡੀ । ੧ ।
ਰਾਜਾ ਕੈ ਘਰਿ ਸੇਲ ਆਛੈ, ਜੰਗਲ ਮਧੇ ਬੇਲ ।
ਤੇਲੀ ਕੈ ਘਰਿ ਤੇਲ ਆਛੈ, ਤੇਲ ਬੇਲ ਸੇਲ । ੨ ।
ਅਹੀਰ ਕੈ ਘਰਿ ਮਹਕੀ ਆਛੈ, ਦੇਵਲ ਮਧ੍ਯੇ ਲਯੰਗ ।
ਹਾਟੀ ਮਧੇ ਹੀਂਗ ਆਛੈ, ਹੀਂਗ ਲਯੰਗ ਸਯੰਗ । ੩ ।
ਏਕੈ ਸੂਤ੍ਰੈਂ ਨਾਨਾ ਬਣਿਆਂ, ਬਹੁ ਭਾਂਤਿ ਦਿਖਲਾਵੈ ।
ਭਣੰਤ ਗੋਰਖਿ ਤ੍ਰਿਗੁਣੀਂ ਮਾਯਾ, ਸਤਗੁਰੂ ਹੋਇ ਲਖਾਵੈ । ੪ । ੪੨ ।
ਤੀਨਿ ਛੰਦੇ ਖੇਲੁ ਆਛੈ । ੧ । ਰਹਾਉ ।
ਕੁੰਭਾਰ ਕੇ ਘਰ ਹਾਂਡੀ ਆਛੈ ਰਾਜਾ ਕੇ ਘਰ ਸਾਂਡੀ ਗੋ ।
ਬਾਮਨ ਕੇ ਘਰ ਰਾਂਡੀ ਆਛੈ ਰਾਂਡੀ ਸਾਂਡੀ ਹਾਂਡੀ ਗੋ । ੧ ।
ਬਾਣੀਏ ਕੇ ਘਰ ਹੀਂਗੁ ਆਛੈ ਭੈਸਰ ਮਾਥੈ ਸੀਂਗੁ ਗੋ ।
ਦੇਵਲ ਮਧੇ ਲੀਂਗੁ ਆਛੈ, ਲੀਂਗੁ ਸੀਂਗੁ ਹੀਗੁ ਗੋ । ੨ ।
ਤੇਲੀ ਕੇ ਘਰ ਤੇਲੁ ਆਛੈ ਜੰਗਲ ਮਧੇ ਬੇਲ ਗੋ ।
ਮਾਲੀ ਕੇ ਘਰ ਕੇਲ ਆਛੈ ਕੇਲ ਬੇਲ ਤੇਲ ਗੋ । ੩ ।
ਸੰਤਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮ ਗੋ ।
ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦ ਗੋ । ੪ । ੩ ।

ਟੋਡੀ ਨਾਮਦੇਵ

## ਮਛਿੰਦ੍ਰ ਗੋਰਖ ਬੋਧ

ਗੋਰਖ—ਸ੍ਵਾਮੀ ਕੌਂਨ ਮੂਲ ਕੌਂਣ ਬੇਲਾ

ਕੌਂਣ ਗੁਰੂ ਕੌਂਣ ਚੇਲਾ ।
ਕੌਣ ਖੇਤਰ ਕੌਣ ਮੇਲਾ ।
ਕੌਂਣ ਤਤ੍ਵ ਲੇ ਰਮੈਂ ਅਕੇਲਾ । ੧੩ ।

ਮਛਿੰਦ੍ਰ—ਅਵਧੂ ਮਨ ਮੂਲ ਪਵਨ ਬੇਲਾ ।

ਸਬਦ ਗੁਰੂ ਸੁਰਤਿ ਚੇਲਾ ।
ਤ੍ਰਿਕੁਟੀ ਖੇਤ੍ਰ ਉਲਟਿ ਮੇਲਾ ।
ਨਿਰਬਾਣ ਤਤ੍ਵ ਲੇ ਰਮੈਂ ਅਕੇਲਾ । ੧੪ ।

ਕਵਣ ਮੂਲੁ ਕਵਣ ਮਤਿ ਵੇਲਾ ।
ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ ।
ਕਵਣ ਕਥਾ ਲੈ ਰਹਹੁ ਨਿਰਾਲੇ ।

ਬੋਲੈ ਨਾਨਕੁ ਸੁਣਹੁ ਤੁਮ ਬਾਲੇ ।
ਪਵਨ ਅਰੰਭੁ ਸਤਿਗੁਰ ਮਤਿ ਵੇਲਾ ।
ਸਬਦੁ ਗੁਰੂ ਸੁਰਤਿ ਧੁਨਿ ਚੇਲਾ ।
ਅਕਥ ਕਥਾ ਲੇ ਰਹਉ ਨਿਰਾਲਾ ।
ਨਾਨਕ ਜਗਿ ਜੁਗਿ ਗੁਰ ਗੋਪਾਲਾ ।

## ਸਿੱਧ ਗੋਸ਼ਟਿ

ਸੁਆਮੀ ਵਿਵੇਕਾ ਨੰਦ ਜੀ ਆਪਣੀ ਪੁਸਤਕ ਰਾਜ ਜੋਗ ਦੇ ਪੰਨਾ 15 ਪੁਰ ਹਠ ਯੋਗ ਬਾਬਤ ਆਪਣੀ ਰਾਏ ਇਸ ਪ੍ਰਕਾਰ ਪ੍ਰਗਟ ਕਰਦੇ ਹਨ :

ਯੋਗ ਦੀ ਇਸ ਸ਼ਾਖਾ (ਹਠ ਯੋਗ) ਦਾ ਸਿੱਟਾ ਆਦਮੀ ਦੀ ਆਯੂ ਲੰਮੀ ਕਰਨ ਦਾ ਹੈ। ਇਸ ਦਾ ਵਿਸ਼ੇਸ਼ ਖ਼ਿਆਲ ਤੰਦਰੁਸਤੀ ਵਲ ਹੈ। ਇਹੋ ਇਕੋ ਨਿਸ਼ਾਨਾ ਹਠ ਯੋਗ ਦਾ ਹੈ। ਉਹ ਪਕਾ ਇਰਾਦਾ ਕਰ ਲੈਂਦਾ ਹੈ ਕਿ ਮੈਂ ਕਦੀ ਬੀਮਾਰ ਨਹੀਂ ਹੋਵਾਂਗਾ ਅਤੇ ਉਹ ਕਦੀ ਬੀਮਾਰ ਨਹੀਂ ਹੁੰਦਾ। ਉਹ ਲੰਮੀ ਆਯੂ ਭੋਗਦਾ ਹੈ। ਸੌ ਸਾਲ ਉਸ ਅੱਗੇ ਕੁਝ ਵੀ ਨਹੀਂ। 150 ਸਾਲ ਪੁੱਗਣ ਤੇ ਵੀ ਉਹ ਬਿਲਕੁਲ ਜਵਾਨ ਅਤੇ ਤਾਜ਼ਾ ਦਿਸਦਾ ਹੈ। ਉਸ ਦਾ ਇਕ ਵਾਲ ਵੀ ਚਿੱਟਾ ਨਹੀਂ ਹੁੰਦਾ। ਪਰੰਤੂ ਇਹੋ ਕੁਝ ਹੀ ਇਸ ਵਿਚ ਹੈ। ਇਕ ਬੋੜ੍ਹ ਦਾ ਬਿਰਖ ਕਈ ਵੇਰ 5000 ਵਰ੍ਹੇ ਤੀਕ ਜੀਵਤ ਰਹਿੰਦਾ ਹੈ, ਪਰੰਤੂ ਉਹ ਨਿਰਾ ਬੋੜ੍ਹ ਹੀ ਹੈ, ਹੋਰ ਕੁਝ ਨਹੀਂ। ਇਸ ਲਈ ਜੇ ਆਦਮੀ ਲੰਮੀ ਉਮਰ ਤੀਕ ਜੀਊਂਦਾ ਹੈ ਤਾਂ ਉਹ ਕੇਵਲ ਇਕ ਤੰਦਰੁਸਤ ਜਾਨਵਰ ਹੈ।

# ਤੀਜਾ ਵਿਆਖਿਆਨ

## ਜੈਮਿਨੀ-ਪੂਰਵ ਮਿਮਾਨ੍ਸਾ

ਇਸ ਦਰਸ਼ਨ ਦਾ ਪ੍ਰਯੋਜਨ ਵੇਦਾਂ ਦੇ ਪ੍ਰਥਮ ਭਾਗ ਅਰਥਾਤ ਕਰਮ ਕਾਂਡ ਦੇ ਆਧਾਰ ਪੁਰ ਧਰਮ ਦਾ ਸਰੂਪ ਢੂੰਡਣਾ ਹੈ। ਇਸ ਵਿਸ਼ੇ ਤੇ ਜੈਮਿਨੀ ਕੇਵਲ ਵੇਦਾਂ ਨੂੰ ਹੀ ਪ੍ਰਮਾਣ ਮੰਨਦਾ ਹੈ ਇਸ ਲਈ ਇਸ ਦਰਸ਼ਨ ਦਾ ਨਾਮ ਆਸਤਿਕ ਦਰਸ਼ਨ ਵੀ ਹੈ। ਇਸ ਦਰਸ਼ਨ ਦੇ ਸੂਤ੍ਰਾਂ ਦਾ ਸਮਾਂ 400 ਪੂਰਵ ਈਸਵੀ ਮਿਥਿਆ ਗਇਆ ਹੈ।

ਇਹ ਸ਼ਾਸਤ੍ਰ ਜਗਤ ਸੱਤ ਮੰਨਦਾ ਹੈ। ਬੋਧਾਂ ਦੇ ਵਿਗਿਆਨਵਾਦ ਜਾਂ ਸੂਨ੍ਯਵਾਦ ਨਾਲ ਇਸ ਦਾ ਵਿਰੋਧ ਹੈ। ਭਾਵ ਅਰਥਾਤ ਹਸਤੀ ਦੀਆਂ ਚਾਰ ਵੰਡਾਂ ਕੀਤੀਆਂ ਹਨ : ਦ੍ਰਵ੍ਯ, ਗੁਣ, ਕਰਮ ਅਤੇ ਸਾਮਾਨ੍ਯ (generality)।

ਦ੍ਰਵ੍ਯ ਉਹ ਹੈ ਜਿਸ ਦਾ ਪਰਿਮਾਣ (size) ਹੈ। ਪ੍ਰਿਥਵੀ, ਜਲ, ਪ੍ਰਕਾਸ਼, ਵਾਯੂ, ਅੰਨ੍ਹੇਰਾ, ਆਕਾਸ਼, ਕਾਲ, ਦਿਸ਼ਾ, ਆਤਮਾ, ਮਨ ਅਤੇ ਸ਼ਬਦ ਦ੍ਰਵ੍ਯ ਹਨ।

ਪਰਮਾਣੂ ਅਦਿਖ ਨਹੀਂ। ਸੂਰਜ ਦੀ ਕਿਰਣ ਵਿਚ ਛੋਟੇ ਛੋਟੇ ਜ਼ੱਰੇ ਦਿਸਦੇ ਹਨ। ਕਾਰਜ ਦਾ ਉਸ ਦੇ ਉਪਾਦਾਨ ਕਾਰਣ ਨਾਲ ਸੰਬੰਧ ਸਮਵਾਯ (inherence) ਦਾ ਨਹੀਂ। ਘੜਾ ਮਿੱਟੀ ਹੈ, ਪਰ ਰੂਪ ਆਦਿ ਗੁਣਾਂ ਕਰ ਕੇ ਵੱਖਰਾ ਹੈ। ਇਸ ਦਾ ਨਾਮ ਮਿਮਾਨ੍ਸਿਕਾਂ ਨੇ ਸੱਤਕਾਰਜ-ਵਾਦ ਰਖਿਆ ਹੈ। ਮਿੱਟੀ ਤੋਂ ਘੜਾ, ਪਿਆਲਾ ਕਈ ਵਸਤਾਂ ਬਣਦੀਆਂ ਹਨ। ਇਹ ਉਸ ਮਿੱਟੀ ਦਾ ਪਰਿਣਾਮ ਹਨ।

ਆਕਾਸ਼, ਕਾਲ, ਦਿਸ਼ਾ, ਆਤਮਾ, ਮਨ ਅਤੇ ਸ਼ਬਦ ਇਹ ਸਦੀਵੀ ਹਨ ਅਤੇ ਸਰਵ ਵਿਆਪਕ ਅਤੇ ਬਿਨਾ ਮਨ ਦੇ ਸਭ ਬੁਝੇ ਜਾ ਸਕਦੇ (perceivable) ਹਨ। ਵਿਅਕਤੀਗਤ ਆਤਮਾ ਅਣਗਿਣਤ ਹਨ, ਗਿਆਨ ਦਾ ਆਧਾਰ ਹਨ ਅਤੇ ਦੁਖ ਸੁਖ ਅਨੁਭਵ ਕਰਦੇ ਹਨ। ਇਸ ਲਈ ਇਹ ਨਾਸ਼ਮਾਨ ਦੇਹੀ, ਗਿਆਨ ਇੰਦ੍ਰੀਆਂ ਅਤੇ ਗਿਆਨ ਤੋਂ ਵੱਖਰੇ ਹਨ। ਕੁਝ ਮਿਮਾਨ੍ਸਿਕ ਆਤਮਾ ਨੂੰ ਚੇਤਨਾ ਦਾ ਰੂਪ ਦੇਂਦੇ ਹਨ ਅਤੇ ਮਾਨਸਿਕ ਬੂਝ ਦਾ ਵਿਸ਼ੇ ਮੰਨਦੇ ਹਨ (ਮਾਨਸ-ਪ੍ਰਤ੍ਯਕਸ਼)। ਮਨ ਵੀ ਅਮਰ ਅਤੇ ਸਰਵਵਿਆਪਕ ਹੈ ਅਤੇ ਦੋਹਾਂ ਸਰਵ ਵਿਆਪੀ ਦ੍ਰਵਾਂ, ਮਨ ਅਤੇ ਆਤਮਾ, ਦਾ ਜੋੜ ਗਿਆਨ ਦਾ ਕਾਰਣ ਹੈ। ਪਰ ਇਹ ਗਿਆਨ ਸਥੂਲ ਦੇਹੀ ਕਾਰਣ ਸੀਮਿਤ ਹੈ। ਆਤਮਾ ਕਰਮਾਂ ਦਾ ਕਰਤਾ ਅਤੇ ਉਨ੍ਹਾਂ ਦੇ ਫਲਾਂ ਦਾ ਭੋਗਣਹਾਰਾ ਹੈ।

ਮਿਮਾਨ੍ਸਿਕ ਅਪੂਰਵ ਦੀ ਹੋਂਦ ਮੰਨਦੇ ਹਨ। ਵੇਦਾਂ ਵਿਚ ਯੱਗ ਦਾ ਫਲ ਸ੍ਵਰਗ ਲਿਖਿਆ ਹੈ। ਇਹ ਫਲ ਯੱਗ ਮੁੱਕਣ ਤੇ ਝਟ ਪਟ ਤਾਂ ਨਹੀਂ ਮਿਲ ਜਾਂਦਾ। ਇਸ ਲਈ ਯੱਗ ਕਰਨ ਵਾਲੇ ਦੇ ਸਥਿਰ ਵਿਅਕਤੀਤ੍ਵ ਵਿਚ ਇਹ ਕਰਮ ਇਕ ਸ਼ਕਤੀ ਉਪਜਾ ਦੇਂਦੇ ਹਨ, ਜੋ ਸਮੇਂ ਸਿਰ ਉਸ ਲਈ ਨਿਯਤ ਫਲ ਮਿਲ ਜਾਣ ਦਾ ਕਾਰਣ ਬਣਦੀ ਹੈ।

ਜੈਮਿਨੀ ਨੇ ਈਸ਼ੂਰ ਬਾਬਤ ਕੁਝ ਨਹੀਂ ਲਿਖਿਆ। ਉਸ ਅਨੁਸਾਰ ਈਸ਼ੂਰ ਨੂੰ ਕਰਮਾਂ ਦਾ ਫਲ ਪ੍ਰਦਾਤਾ ਮੰਨਣ ਦੀ ਲੋੜ ਨਹੀਂ। ਅਪੂਰਵ ਵਿਚ ਆਪੇ ਹੀ ਫਲ ਪ੍ਰਦਾਨ ਕਰਨ ਦਾ ਬਲ ਹੈ।

ਸੰਸਾਰ ਦਾ ਕੋਈ ਆਦਿ ਨਹੀਂ। ਨਾ ਇਸ ਦਾ ਅੰਤ ਹੈ। ਇਹ ਸਦਾ ਤੋਂ ਸੀ ਜੇਹਾ ਹੁਣ ਹੈ ਅਤੇ ਅੱਗੋਂ ਵੀ ਇਸੇ ਭਾਂਤ ਦਾ ਹੋਵੇਗਾ। ਰਚਨਾ ਦਾ ਕੋਈ ਭਾਗ ਨਾਸ਼ ਹੋ ਸਕਦਾ ਹੈ। ਪਰ ਇਹ ਜਗਤ ਨਾ ਕਦੀ ਸਾਜਿਆ ਗਇਆ ਨਾ ਇਹ ਪੂਰਣ ਤੌਰ ਪੁਰ ਨਾਸ਼ ਹੋਵੇਗਾ।

ਮੁਕਤੀ—ਪੂਰਵ ਮਿਮਾਨ੍ਸਾ ਧਰਮ ਦਾ ਵਰਣਨ ਕਰਦਾ ਹੈ ਜਿਸ ਦਾ ਫਲ ਅਭ੍ਯੁਦਯ (prosperity) ਹੈ, ਜੇਹਾ ਕਿ ਸ੍ਵਰਗ ਦੀ ਪ੍ਰਾਪਤੀ। ਜੈਮਿਨੀ, ਅਤੇ ਉਸ ਦੇ ਟੀਕਾਕਾਰ ਸਬਰ ਸ੍ਵਾਮਿਨ ਅਤੇ ਪ੍ਰਭਾਕਰ ਨੇ ਮੁਕਤੀ ਦਾ ਜ਼ਿਕਰ ਨਹੀਂ ਕੀਤਾ। ਪਰ ਕੁਮਾਰਿਲ ਭੱਟ ਅਤੇ ਸ਼ਾਲਿਕ ਨਾਥ ਜੋ ਮਗਰੋਂ ਆਏ ਉਹ ਇਸ ਵਿਸ਼ੇ ਨੂੰ ਛੱਡ ਨਹੀਂ ਸਨ ਸਕਦੇ। ਇਸ ਬਿਨਾ ਇਸ ਪ੍ਰਣਾਲੀ ਦੀ ਪੂਰਣਤਾ ਨਹੀਂ ਸੀ ਹੁੰਦੀ। ਕੁਮਾਰਿਲ ਪੁਨਰ ਜਨਮ, ਜੋ ਦੁਖ ਅਤੇ ਬਿਪਤਾ ਦਾ ਕਾਰਣ ਹੈ, ਤੋਂ ਛੁਟਕਾਰੇ ਨੂੰ ਮੁਕਤੀ ਆਖਦਾ ਹੈ। ਇਸ ਦੀ ਪ੍ਰਾਪਤੀ ਲਈ ਪਿਛਲੇ ਕਰਮ ਸਾਰੇ ਭੋਗ ਦੁਆਰਾ, ਬਿਨਾ ਕੁਝ ਛੱਡੇ, ਮੁੱਕ ਜਾਣੇ ਚਾਹੀਦੇ ਹਨ। ਮੁਮੁਕਸ਼ੂ ਨੂੰ ਕੋਈ ਅਵਿਹਤ ਕਰਮ ਨਹੀਂ ਕਰਨਾ ਚਾਹੀਦਾ ਨ ਹੀ ਕੋਈ ਕਰਮ ਫਲ ਦੀ ਇੱਛਾ ਕਰ ਕੇ, ਕਿਉਂਜੋ ਇਹ ਸਾਰੇ ਨਵੇਂ ਬੰਧਨ ਪੈਦਾ ਕਰਦੇ ਹਨ। ਹਾਂ, ਉਹ ਨਿਤ੍ਯ ਅਤੇ ਨਮਿੱਤਿਕ ਕਰਮ ਜ਼ਰੂਰ ਕਰੇ ਨਹੀਂ ਤਾਂ ਉਹ ਪਾਪ ਅਤੇ ਦੁਖ ਦਾ ਭਾਗੀ ਹੋਵੇਗਾ। ਮਾਨੋ ਉਸ ਨੇ ਨਿਸ਼ਕਾਮ ਕਰਮ ਕਰਨੇ ਦੱਸੇ ਹਨ। ਗਿਆਨ ਮੁਕਤੀ ਦਾ ਸਿੱਧਾ ਕਾਰਣ ਨਹੀਂ। ਇਹ ਉਪਾਸਨਾ ਅਤੇ ਧਿਆਨ ਦਾ ਰੂਪ ਧਾਰਦਾ ਹੈ ਅਤੇ ਫਿਰ ਮੋਕ੍ਸ਼ ਦੀ ਪ੍ਰਾਪਤੀ ਹੁੰਦੀ ਹੈ। ਮੁਕਤ ਆਤਮਾ ਸਾਰੇ ਦੁਖਾਂ ਸੁਖਾਂ ਤੋਂ ਰਹਿਤ ਹੋ ਜਾਂਦੀ ਹੈ ਅਤੇ ਆਪਣੀ ਅਸਲੀ ਅਵਸਥਾ ਪ੍ਰਾਪਤ ਕਰ ਲੈਂਦੀ ਹੈ ਭਾਵ ਗਿਆਨ-ਸ਼ਕਤੀ। ਕਿਉਂਜੋ ਇਸ ਦੀ ਦੇਹੀ ਇੰਦ੍ਰੇ ਨਹੀਂ ਅਤੇ ਇਹ ਕੋਈ ਕਰਮ ਨਹੀਂ ਕਰ ਸਕਦੀ। ਸ਼ਾਲਿਕ ਨਾਥ ਅਨੁਸਾਰ ਇਹ ਆਨੰਦ ਦੀ ਅਵਸਥਾ ਨਹੀਂ। ਪੂਰਵ ਮਿਮਾਨ੍ਸਾ ਉਸ ਧਰਮ ਦਾ ਪ੍ਰਚਾਰ ਕਰਦਾ ਹੈ ਜੋ ਵੇਦੁਕਤ ਹੈ। ਇਸੇ ਨੂੰ ਉਹ ਸ਼੍ਰੇਯ ਦਾ ਕਾਰਣ ਮਨਦਾ ਹੈ। ਮਨੁੱਖ ਦਾ ਜੋ ਰਿਣ ਆਪਣੇ ਆਪ ਪ੍ਰਤਿ, ਆਪਣੇ ਟੱਬਰ ਤੇ ਸੰਬੰਧੀਆਂ ਪ੍ਰਤਿ, ਆਪਣੀ ਜਾਤੀ ਤੇ ਕੌਮ ਪ੍ਰਤਿ ਹੈ ਉਸ ਦੇ ਉਤਾਰਨ ਲਈ ਜੋ ਕਰਮ ਧਰਮ-ਪੁਸਤਕਾਂ ਦੱਸਦੀਆਂ ਹਨ ਉਨ੍ਹਾਂ ਦੇ ਕਰਨ ਪੁਰ ਜ਼ੋਰ ਦੇਂਦਾ ਹੈ। ਇਹ ਮੰਨਦਾ ਹੈ ਕਿ ਕਰਮ ਸਰਵ ਸ਼ਕਤੀਮਾਨ ਹੈ ਅਤੇ ਈਸ਼ੂਰ ਵੀ, ਜੇ ਕੋਈ ਹੈ, ਇਸ ਦੇ ਫਲੀਭੂਤ ਹੋਣ ਵਿਚ ਦਖ਼ਲ ਨਹੀਂ ਦੇ ਸਕਦਾ। ਹਿੰਸਾ ਜੋ ਕਿਸੇ ਜੀਵ ਦੀ ਮੌਤ ਦਾ ਕਾਰਣ ਹੋਵੇ ਉਸ ਦਾ ਵਰੋਧ ਕਰਦਾ ਹੈ। ਪਰ ਯੱਗਾਂ ਵਿਚ ਪਸ਼ੂਆਂ ਦੀ ਬਲੀ ਵਿਹਤ ਹੈ ਕਿਉਂਕਿ ਇਹ ਵੇਦਾਨੁਸਾਰ ਹੈ ਅਤੇ ਪਾਪ ਨਹੀਂ। ਪੁਰੁਸ਼ਾਰਥ ਲਈ ਹਿੰਸਾ ਪਾਪ ਹੈ ਪਰੰਤੂ ਜੇ ਯੱਗ ਲਈ ਹੋਵੇ ਤਾਂ ਕ੍ਰਤ੍ਵਾਰਥ ਹੈ ਅਤੇ ਯੋਗ ਹੈ। ਸੰਧਿਆ ਆਦਿ ਨਿਤ ਕਰਮ ਅਤੇ ਗ੍ਰਹਣ ਵੇਲੇ ਇਸ਼ਨਾਨ ਇਹੋ ਜੇਹੇ ਨਮਿੱਤਿਕ ਕਰਮ ਆਵੱਸ਼ਕ ਹਨ। ਇਹ ਨ ਕਰਨਾ ਪਾਪ ਹੈ। ਕਾਮ੍ਯ ਕਰਮ ਭਾਵ ਅਜੇਹੇ ਕਰਮ ਜੋ ਕੋਈ ਖਾਸ ਮਤਲਬ ਪੂਰਾ ਕਰਨ ਲਈ ਲਿਖੇ ਹਨ ਉਨ੍ਹਾਂ ਦਾ ਕਰਨਾ ਉਸ ਦੀ ਮਰਜ਼ੀ ਪੁਰ ਹੈ, ਜੇ ਵਿੱਤ ਅਤੇ ਸ਼ਕਤੀ ਹੋਵੇ ਤਾਂ ਕਰੇ।

## ਵੇਦਾਂਤ-ਅਦ੍ਵੈਤ

ਭਾਵੇਂ ਛੇ ਸ਼ਾਸਤ੍ਰ ਸਾਰੇ ਦੇ ਸਾਰੇ ਹੀ ਧਾਰਮਿਕ ਵਿਚਾਰਾਂ ਨਾਲ ਭਰੇ ਪਏ ਹਨ ਅਤੇ ਉਸ ਦਰਸ਼ਨ ਦੀ ਸਿੱਖਿਆ ਨਾਲ ਸੰਬੰਧਿਤ ਹਨ ਜੋ ਉਸ ਧਾਰਮਿਕ ਚਿੰਤਨ ਦੀ ਨੀਂਹ ਹੈ ਜੋ ਉਨ੍ਹਾਂ ਅਪਣਾਇਆ ਹੈ, ਪਰੰਤੂ ਸ਼੍ਰੀ ਸ਼ੰਕਰਾਚਾਰਜ ਦੇ ਪ੍ਰਚਾਰ ਨਾਲ, ਜੋ ਉਨ੍ਹਾਂ ਸਾਰੇ ਦੇਸ਼ ਵਿਚ ਰਟਨ ਕਰ ਕੇ ਕੀਤਾ, ਵੇਦਾਂਤ ਦਰਸ਼ਨ ਦੇ ਸਿੱਧਾਂਤ ਹੀ ਬਹੁਤਾ ਜਨ-ਸਾਧਾਰਣ ਦੇ ਧਰਮ ਦਾ ਆਧਾਰ ਬਣੇ। ਸ਼ੰਕਰ ਅੱਠਵੀਂ ਸ਼ਤਾਬਦੀ ਈਸਵੀ ਵਿਚ ਹੋਏ ਅਤੇ 32 ਵਰ੍ਹੇ ਦੀ ਆਯੂ ਭੋਗ ਕੇ ਕਾਲਵਸ ਹੋ ਗਏ। ਪਰੰਤੂ ਉਨ੍ਹਾਂ ਦੇ ਪ੍ਰਚਾਰ ਨੇ ਬੁੱਧ ਧਰਮ ਦੀਆਂ ਜੜਾਂ ਨੂੰ ਖੋਖਲਾ ਕਰ ਦਿੱਤਾ ਅਤੇ ਮੁੜ ਵਰਣ-ਆਸ਼੍ਰਮ ਧਰਮ ਸੁਰਜੀਤ ਹੋ ਗਇਆ। ਵੇਦਾਂਤ ਦਾ ਆਧਾਰ ਉਪਨਿਸ਼ਦਾਂ, ਭਗਵਦ ਗੀਤਾ ਅਤੇ ਬ੍ਰਹਮ ਸੂਤ੍ਰ ਹਨ। ਸ਼ੰਕਰ ਦੇ ਵਿਚਾਰਾਂ ਨੂੰ ਅਦ੍ਵੈਤ ਮਤ ਦੇ ਨਾਮ ਨਾਲ ਪੁਕਾਰਿਆ ਜਾਂਦਾ ਹੈ। ਕੇਵਲ ਬ੍ਰਹਮ ਹੀ ਸੱਤ ਹੈ। ਸੰਸਾਰ ਉਦੋਂ ਤੀਕ ਹੀ ਸੱਤ ਭਾਸਦਾ ਹੈ ਜਦੋਂ ਤੀਕ ਗਿਆਨ ਨਹੀਂ ਉਤਪੰਨ ਹੋਇਆ। ਇਹ ਮਾਇਆ ਹੈ। ਬ੍ਰਹਮ ਤੋਂ ਬਿਨਾ ਸ਼ੰਕਰਾਚਾਰਜ ਮਾਇਆ ਦੀ ਹੋਂਦ ਮੰਨਦਾ ਹੈ ਪਰ ਮਾਇਆ ਕੀ ਹੈ? ਇਸ ਦਾ ਉੱਤਰ ਦੇਂਦਿਆਂ ਆਪ ਨੇ ਆਖਿਆ ਹੈ 'ਇਹ ਅਨਿਰਵਚਨੀਯ' ਹੈ ਭਾਵ ਇਸ ਦਾ ਸਰੂਪ ਲਫਜ਼ਾਂ ਵਿਚ ਬਿਆਨ ਨਹੀਂ ਹੋ ਸਕਦਾ। ਮਾਇਆ ਨ ਸੱਤ ਹੈ ਨ ਅਸੱਤ ਨ ਸੱਤ-ਅਸੱਤ।

ਸੰਸਾਰਿਕ ਵਸਤਾਂ ਦਾ ਅਸਥਾਨ ਬ੍ਰਹਮ ਜੋ ਸੱਤ ਹੈ ਅਤੇ ਪੂਰਣ ਅਭਾਵ ਅਰਥਾਤ ਸ਼ੂਨ੍ਯ ਦੇ ਵਿਚਕਾਰ ਹੈ। ਸ਼ੂਨ੍ਯ ਜਿਸ ਦੀ ਹਸਤੀ ਹੀ ਨਹੀਂ ਉਸ ਦਾ ਗਿਆਨ ਕਿਕੂਰ ਹੋ ਸਕਦਾ ਹੈ। ਰੱਸੀ ਅਤੇ ਸੱਪ ਦਾ ਉਦਾਹਰਣ ਦੇ ਕੇ ਸ਼ੰਕਰ ਜੀ ਨੇ ਆਪਣੇ ਵਿਚਾਰ ਨੂੰ ਸਪਸ਼ਟ ਕੀਤਾ ਹੈ। ਸੱਪ ਜੋ ਦਿਸਦਾ ਹੈ ਉਹ ਸੱਤ ਨਹੀਂ। ਪਰ ਨਿਰਾ ਅਸੱਤ ਵੀ ਨਹੀਂ। ਜਦ ਤੀਕ ਅਸਲੀਅਤ ਦਾ ਗਿਆਨ ਨਹੀਂ ਹੁੰਦਾ ਸੱਪ ਸੱਤ ਹੀ ਪ੍ਰਤੀਤ ਹੁੰਦਾ ਹੈ। ਅਸੀਂ ਸੰਸਾਰ ਨੂੰ ਨ ਸੱਤ ਆਖ ਸਕਦੇ ਹਾਂ ਨ ਅਸੱਤ। ਇਹ ਮਾਯਾ ਵਾਂਗ ਅਨਿਰਵਚਨੀਯ ਹੈ। ਨ ਸੱਤ ਹੈ ਨ ਅਸੱਤ ਨ ਸੱਤ-ਅਸੱਤ ਹੈ। ਹੈ ਇਹ ਮਿਥਿਆ ਪਰ ਇਹ ਸਦੀਵੀ ਹੈ।

ਰੱਸੀ ਤੇ ਸੱਪ ਦੇ ਉਦਾਹਰਣ ਤੋਂ ਸ਼ੰਕਰ ਇਹ ਦੱਸਣਾ ਚਾਹੁੰਦਾ ਹੈ ਕਿ ਸੰਸਾਰ ਦੀ ਹੋਂਦ ਬ੍ਰਹਮ ਦੀ ਹੋਂਦ ਤੇ ਨਿਰਭਰ ਹੈ। ਸੱਪ ਦਾ ਭਾਸਣਾ ਰੱਸੀ ਦੀ ਹੋਂਦ ਤੇ ਨਿਰਭਰ ਹੈ। ਪਰ ਰਸੀ ਦੀ ਹੋਂਦ ਸੱਪ ਦੇ ਭਾਸਣ ਪੁਰ ਆਧਾਰਿਤ ਨਹੀਂ। ਬ੍ਰਹਮ ਦੇ ਅਸਤ੍ਵਿਤ ਤੇ ਸੰਸਾਰ ਦੀ ਹੋਂਦ ਆਧਾਰਿਤ ਹੈ ਪਰ ਸੰਸਾਰ ਦੀ ਹੋਂਦ ਤੇ ਬ੍ਰਹਮ ਦਾ ਅਸਤਿਤ੍ਵ ਨਹੀਂ। ਸੰਸਾਰਿਕ ਵਸਤਾਂ ਵਿਚ ਪਰਿਣਾਮ ਹੈ ਪਰ ਬ੍ਰਹਮ ਪਰਿਣਾਮ ਰਹਿਤ ਹੈ।

ਕਾਰਣ-ਕਾਰਜ ਸਿੱਧਾਂਤ ਦੀ ਵਰਤੋਂ ਉਨ੍ਹਾਂ ਵਸਤਾਂ ਪੁਰ ਹੋ ਸਕਦੀ ਹੈ ਜਿਨ੍ਹਾਂ ਦੀ ਪ੍ਰਤੀਤੀ ਗਿਆਨ ਇੰਦ੍ਰੀਆ ਦੇ ਰਾਹੀਂ ਹੋ ਸਕਦੀ ਹੈ। ਬ੍ਰਹਮ ਇਨ੍ਹਾਂ ਇੰਦ੍ਰੀਆਂ ਦਾ ਵਿਸ਼ਾ ਨਹੀ। ਇਸ ਲਈ ਇਹ ਕਹਣਾ ਕਿ ਬ੍ਰਹਮ ਸੰਸਾਰ ਦਾ ਕਾਰਣ ਹੈ ਪੂਰੇ ਤੌਰ ਪੁਰ ਦਲੀਲ ਦੀ ਕਸਵੱਟੀ ਉਪਰ ਨਹੀਂ ਟਿਕ ਸਕਦਾ।

ਸੰਸਾਰ ਸੁਪਨਾ ਨਹੀਂ। ਸੁਪਨੇ ਵਿਚ ਜੋ ਅਸੀਂ ਵੇਖਦੇ ਹਾਂ ਉਹ ਸਾਰਾ ਅਸੰਬੰਧਿਤ ਹੁੰਦਾ ਹੈ, ਕਿਸੇ ਖਾਸ ਲੜੀ ਵਿਚ ਬਝਿਆ ਨਹੀਂ ਹੁੰਦਾ। ਪਰ ਸੰਸਾਰਿਕ ਘਟਨਾਵਾਂ ਵਿਚ ਇਕ ਲੜੀ ਵਾਂਗ ਸੰਬੰਧ ਹੁੰਦਾ ਹੈ।

ਸਾਡਾ ਸਾਰਾ ਗਿਆਨ ਵਸਤ-ਤੰਤ ਹੈ। ਜੋ ਕੁਝ ਅਸੀਂ ਸੁਪਨੇ ਵਿਚ ਵੇਖਦੇ ਹਾਂ

ਉਹ ਇਸ ਤੋਂ ਵੱਖਰੀ ਭਾਂਤ ਦਾ ਹੈ। ਸੁਪਨੇ ਵਿਚ ਜਾਣੀ ਵਸਤੂ ਕੇਵਲ ਸੁਪਨੇ ਤੀਕ ਹੀ ਰਹਿੰਦੀ ਹੈ। ਜਾਗ੍ਰਿਤ ਅਵਸਥਾ ਵਿਚ ਜਾਣੀਆਂ ਚੀਜ਼ਾਂ ਜੇਹਾ ਕਿ ਮੇਜ਼ ਕੁਰਸੀ ਆਪਣੀ ਇਕ ਹੋਂਦ ਰਖਦੀਆਂ ਹਨ। ਉਹ ਸੁਪਨੇ ਦੀਆਂ ਵਸਤਾਂ ਵਾਂਗ ਸੁਪਨਾ ਮੁੱਕਣ ਤੇ ਖ਼ਤਮ ਨਹੀਂ ਹੋ ਜਾਂਦੀਆਂ।

ਕਿਉਂਕਿ ਇਹ ਬਿਆਨ ਕਰਨਾ ਔਖਾ ਹੈ ਕਿ ਕਿਸ ਤਰ੍ਹਾਂ ਇਕ ਅਭੇਦ ਬ੍ਰਹਮ ਤੋਂ ਇਹ ਬਹੁਭਾਂਤੀ ਸੰਸਾਰ ਪ੍ਰਗਟ ਹੋ ਗਇਆ, ਇਸ ਲਈ ਸੰਸਾਰ ਨੂੰ ਬ੍ਰਹਮ ਦੀ ਮਾਇਆ ਕਹਿਆ ਗਇਆ ਹੈ। ਸੰਸਾਰ ਦੀ ਹੋਂਦ ਬ੍ਰਹਮ ਦੀ ਹੋਂਦ 'ਤੇ ਨਿਰਭਰ ਹੈ ਪਰ ਬ੍ਰਹਮ ਸੰਸਾਰ ਤੋਂ ਅਲੇਪ ਹੈ।

ਸ਼ੰਕਰ ਵਿਗਿਆਨਵਾਦ ਪੁਰ ਤਰਕ ਕਰਦਾ ਹੈ। ਇਸ ਵਾਦ ਦਾ ਭਾਵ ਇਹ ਹੈ ਕਿ ਬਾਹਰਲੀਆਂ ਵਸਤਾਂ ਦੀ ਹਸਤੀ ਨਿਰਾ ਸਾਡੀ ਚੇਤਨਤਾ ਵਿਚ ਹੀ ਹੈ। ਵਸਤੂ ਪਰਿਕਲਪਿਤ ਹੈ ਜਦ ਕਿ ਨਿਰੀ ਚੇਤਨਤਾ ਹੀ ਸੱਤ ਹੈ। ਸ਼ੰਕਰ ਗੇਯ ਨੂੰ ਗਿਆਨ ਤੋਂ ਅੱਡਰੀ ਵਸਤੂ ਸਮਝਦਾ ਹੈ। ਇਹ ਕਹਣ ਦਾ ਕਿ ਆਤਮਾ ਹੀ ਮੂਲਿਕ ਸੱਤ ਹੈ ਇਹ ਭਾਵ ਨਹੀਂ ਕਿ ਸਾਡਾ ਗਿਆਨ ਹੀ ਗੇਯ ਵਸਤੂ ਨੂੰ 'ਘੜਦਾ ਹੈ।

ਜੀਵ ਆਤਮਾ ਅਤੇ ਅਨ-ਆਤਮਾ ਦਾ ਰਲ-ਗਡ ਹੈ। ਅੰਤਹਕਰਨ ਆਦਿ ਉਪਾਧੀਆਂ ਨਾਲ ਯੁਕਤ ਹੋਣ ਕਰ ਕੇ ਇਹ ਭੋਗਤਾ ਬਣਿਆ ਹੋਇਆ ਹੈ ਅਤੇ ਬੰਧਨ ਅਧੀਨ ਹੋ ਫਿਰ ਫਿਰ ਜੰਮਦਾ ਮਰਦਾ ਹੈ। ਜਦੋਂ ਅਸੀਂ ਆਖਦੇ ਹਾਂ ਕਿ ਜੀਵ ਜੰਮਿਆ ਹੈ ਜਾਂ ਉਹ ਵਧਿਆ ਹੈ ਤਾਂ ਸਾਡਾ ਭਾਵ ਇਹ ਹੁੰਦਾ ਹੈ ਕਿ ਉਸ ਦੀਆਂ ਉਪਾਧੀਆਂ ਨੇ ਜਨਮ ਲੀਤਾ ਹੈ ਜਾਂ ਪਰਫੁੱਲਿਤ ਹੋ ਰਹੀਆਂ ਹਨ। ਆਤਮਾ ਨਾ ਜੰਮਦੀ ਹੈ ਨਾ ਵਧਦੀ ਘਟਦੀ ਹੈ। ਜੀਵ ਦੇ ਅਸਲੀ ਰੂਪ ਨੂੰ ਉਪਾਧੀਆਂ ਤੋਂ ਅੱਡ ਕਰ ਕੇ ਵੇਖੀਏ ਤਾਂ ਇਹ ਸਾਖੀ ਰੂਪ ਹੈ। ਇਹ ਨਿਰਾ ਪੂਰਾ ਚੇਤਨਤਾ ਹੈ। ਇਸ ਚੇਤਨਾ ਵਿਚ ਸਭ ਪਰਿਣਾਮ ਹੁੰਦੇ ਹਨ ਪਰ ਇਹ ਚੇਤਨਾ ਪਰਿਣਾਮ ਰਹਿਤ ਹੈ। ਸਾਖੀ ਸਦਾ ਮੌਜੂਦ ਰਹੰਦਾ ਹੈ ਪਰੰਤੂ ਪਰਿਣਾਮ ਜੋ ਇਹ ਵੇਖਦਾ ਹੈ ਆਉਂਦੇ ਜਾਂਦੇ ਰਹੰਦੇ ਹਨ। ਸਾਖੀ ਇੰਦ੍ਰੀਆਂ ਦੇ ਗਿਆਨ ਦਾ ਵਿਸ਼ਾ ਨਹੀਂ ਬਣ ਸਕਦਾ। ਕੋਈ ਹਸਤੀ ਇੱਕੋ ਸਮੇਂ ਗਿਆਤਾ ਤੇ ਗੇਯ ਨਹੀਂ ਹੋ ਸਕਦੀ। ਅੱਖ ਹੋਰ ਵਸਤੂਆਂ ਨੂੰ ਵੇਖ ਸਕਦੀ ਹੈ ਪਰ ਆਪਣੇ ਆਪ ਨੂੰ ਨਹੀਂ। ਅਸਲੀ ਆਤਮਾ ਇਕ ਗੇਯ ਦੇ ਤੌਰ ਤੇ ਨਹੀਂ ਜਾਣੀ ਜਾ ਸਕਦੀ। ਪਰੰਤੂ ਸਾਖੀ ਹੋਣ ਕਰਕੇ ਇਹ ਸੁਤੇ ਪ੍ਰਕਾਸ਼ ਹੈ।

ਮੁਕਤੀ ਦਾ ਸਾਧਨ ਗਿਆਨ ਹੈ। ਜਦੋਂ ਜੀਵ ਆਤਮਾ ਨੂੰ ਇਹ ਅਪ੍ਰੋਖ ਗਿਆਨ ਹੋ ਜਾਂਦਾ ਹੈ ਕਿ ਮੈਂ ਹੀ ਬ੍ਰਹਮ ਹਾਂ ਤਾਂ ਉਹ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ। ਇਹ ਗਿਆਨ, ਧਿਆਨ ਅਤੇ ਵਿਚਾਰ ਰਾਹੀਂ ਪ੍ਰਾਪਤ ਹੁੰਦਾ ਹੈ।

ਜੀਵਾਂ ਦੀ ਅਵਿਦਿਆ ਅਨਾਦੀ ਹੈ। ਸਾਰਾ ਜਗਤ ਮਾਯਾ ਦੀ ਖੇਡ ਹੈ। ਹਰ ਇਕ ਵਿਅਕਤੀ ਦੀਆਂ ਉਪਾਧੀਆਂ ਉਸ ਦੀ ਨਿਜੀ ਆਤਮਾ ਦੀ ਅਵਿਦਿਆ ਤੋਂ ਉਪਜਦੀਆਂ ਹਨ। ਜਦੋਂ ਉਪਾਧੀਆਂ ਦੂਰ ਹੋ ਜਾਣ ਤਾਂ ਆਤਮਵਾਂ ਵਿਚ ਕੋਈ ਭਿੰਨ-ਭੇਦ ਨਹੀਂ ਰਹੰਦਾ। 'ਤਤਤ੍ਵਮਸਿ' ਦਾ ਭਾਵ ਇਹ ਨਹੀਂ ਕਿ ਮੌਜੂਦਾ ਹਾਲਤ ਵਿਚ

ਜੀਵ ਬ੍ਰਹਮ ਹੈ ਪਰੰਤੂ ਇਹ ਹੈ ਕਿ ਇਹ ਬ੍ਰਹਮ ਹੋ ਸਕਦੀ ਹੈ ।

## ਰਾਮਾਨੁਜ ਦਾ ਵਿਸ਼ਿਸ਼ਟਾਦ੍ਵੈਤ

ਬ੍ਰਹਮ ਅਤੇ ਜੀਵ ਵਿਸ਼ੇਸ਼ ਹਸਤੀਆਂ ਹਨ ਭਾਵੇਂ ਅੱਡਰੀਆਂ ਨਹੀਂ । ਈਸ਼੍ਵਰ ਸਭ ਹਸਤੀਆਂ ਵਿਚ ਉਨ੍ਹਾਂ ਦੀ ਅੰਤ੍ਰੀਵ ਆਤਮਾ ਦੇ ਤੌਰ ਪੁਰ ਵਿਆਪਕ ਹੈ, ਪਰ ਅਲੇਪ ਹੈ । ਤਤ੍ਵ ਅਤੇ ਕੀਮਤ ਇੱਕੋ ਹਨ । ਬ੍ਰਹਮ ਖੁਦ ਸੁਭਾਵ ਤੋਂ ਹੀ ਅਨੰਤ ਹੋਣ ਕਰ ਕੇ ਅਤੇ ਸੀਮਿਤ ਜੀਵ ਨੂੰ ਅਨੰਤ ਬਣਾਣ ਦੀ ਸ਼ਕਤੀ ਕਰ ਕੇ ਬ੍ਰਹਮ ਹੈ । ਬ੍ਰਹਮ ਜੀਵ ਦੇ ਵਿਅਕਤੀਤ੍ਵ ਨੂੰ ਨਾਸ਼ ਕੀਤੇ ਬਿਨਾ ਉਸ ਨੂੰ ਅਨੰਤ ਕਰ ਦੇਂਦਾ ਹੈ । ਬ੍ਰਹਮ ਜਾਣਿਆਂ ਜਾ ਸਕਦਾ ਹੈ, ਅਨੁਭਵ ਦੁਆਰਾ ।

ਜੀਵ ਦ੍ਰਵ੍ਯ ਵੀ ਹੈ ਅਤੇ ਵਿਸ਼ੇਸ਼ਣ ਵੀ

ਧਰਮ-ਭੂਤ ਗਿਆਨ ਦਾ ਸਿਧਾਂਤ ਇਹ ਹੈ ਕਿ ਚੇਤਨਾ ਨੂੰ ਆਤਮਾ ਤੋਂ ਵੱਖ ਨਹੀਂ ਕੀਤਾ ਜਾ ਸਕਦਾ ਭਾਵੇਂ ਇਨ੍ਹਾਂ ਦੋਹਾਂ ਦੀ ਪਛਾਣ ਵੱਖੋ ਵੱਖਰੀ ਹੋ ਸਕਦੀ ਹੈ । ਦੀਵਾ ਅਤੇ ਚਾਨਣ ਅਨਿਖੜਵੇਂ ਹਨ ਭਾਵੇਂ ਦੋ ਨਾਵਾਂ ਨਾਲ ਪੁਕਾਰ ਕੇ ਉਨ੍ਹਾਂ ਨੂੰ ਅਸੀਂ ਅੱਡ ਅੱਡ ਕਰ ਦੇਂਦੇ ਹਾਂ । ਸ੍ਵ-ਚੇਤਨਾ ਦਾ ਭਾਵ ਹੀ ਇਹ ਹੈ ਕਿ ਇਕ ਆਤਮਾ ਹੈ ਜੋ ਚੇਤੰਨ ਹੈ ।

ਬ੍ਰਹਮ ਅਦੁਤੀ ਅਤੇ ਅਕਲੰਕ ਸਤਯਮ੍ ਹੈ । ਉਹ 'ਸਤ੍ਯਮ, ਗਿਆਨਮ੍, ਅਪਹਤ ਪਾਪਮਤ੍ਵਮ੍, ਸੁੰਦਰਮ੍ ਅਤੇ ਆਨੰਦਮ੍' ਹੈ । ਸ਼ਬਦ ਸਤ੍ਯਮ੍ ਬ੍ਰਹਮ ਨੂੰ ਆਵਾਗਵਣ ਵਿਚ ਫਸੇ ਜੀਵ ਅਤੇ ਨਾਸ਼ਮਾਨ ਪ੍ਰਕ੍ਰਿਤੀ ਤੋਂ ਅੱਡਰਾ ਕਰਦਾ ਹੈ । ਚਿੱਤ ਅਤੇ ਅਚਿੱਤ ਸਭ ਦਾ ਸੋਮਾ ਹੈ ।

ਬ੍ਰਹਮ ਸਤ੍ਯ ਹੈ ਇਸ ਲਈ ਬ੍ਰਹਮਾਧਾਰਿਤ ਜਗਤ ਵੀ ਸਤ੍ਯ ਹੈ । ਅਚਿੱਤ ਵਿਚ ਸਦੀਵੀ ਪਰਿਣਾਮ ਹੈ ਤੇ ਇਸ ਨੂੰ ਅਸਤ ਕਹਿਆ ਜਾਂਦਾ ਹੈ । ਆਤਮਾ ਸਦੈਵੀ ਹੈ ਭਾਵੇਂ ਇਸ ਦੀ ਚੇਤਨਾ ਕਰਮਾਂ ਅਨੁਸਾਰ ਵਧਦੀ ਜਾਂ ਘਟਦੀ ਰਹਿੰਦੀ ਹੈ ਤੇ ਸਤ੍ਯ ਹੈ ।

ਸ਼ਾਸਤ੍ਰ ਆਤਮਿਕ ਸਚਾਈਆਂ ਦਾ ਭੰਡਾਰ ਜੋ ਸੱਚ ਦੇ ਢੂੰਡਾਊਆਂ ਪਾਸੋਂ ਪਰਖਿਆ ਗਇਆ ਤੇ ਹੁਣ ਪਰਖਿਆ ਜਾ ਸਕਦਾ ਹੈ ਅਤੇ ਇਹ ਪਰਮ ਗਿਆਨ ਦੀ ਅੰਤਿਮ ਨੀਂਹ ਹੈ । ਅਵਿਦਿਆ ਕਰਮਾਂ ਦਾ ਸਿੱਟਾ ਹੈ । ਇਹ ਜੀਵ ਦੀ ਅਪੂਰਣਤਾ ਹੈ ਅਤੇ ਜਦੋਂ ਕੋਈ ਇਸ ਪੁਰ ਵਿਜੈ ਪ੍ਰਾਪਤ ਕਰਨਾ ਚਾਹੁੰਦਾ ਹੈ ਉਹ ਮੁਮੁਕ੍ਸ਼ੂ ਬਣ ਜਾਂਦਾ ਹੈ । ਸਿਰਜਣਾ ਅਤੇ ਨਾਸ਼ ਬਿਨਾ ਅੰਤ ਤੁਰੇ ਰਹਿੰਦੇ ਹਨ ਅਤੇ ਜਗਤ ਸਿਰਜਣ ਦਾ ਪ੍ਰਯੋਜਨ ਆਤਮਾਵਾਂ ਦੀ ਮੁਕਤੀ ਹੈ । ਪ੍ਰਕ੍ਰਿਤੀ ਦੇ ਪਸਾਰੇ ਨੂੰ ਸਾਂਖ ਵਾਂਗ ਹੀ ਮੰਨਿਆ ਹੈ । ਪਰ ਇਕ 26ਵਾਂ ਗੁਣ ਪਰਸ਼ੋਤਮ ਵਧਾ ਦਿੱਤਾ ਹੈ ।

## ਮੁਕਤੀ ਦੇ ਸਾਧਨ

ਪਹਲਾ ਸਾਧਨ ਕਰਮ ਯੋਗ ਹੈ ਅਰਥਾਤ ਨਿਸ਼ਕਾਮ ਕਰਮ ਕਰਨੇ । ਜੀਵਨ ਕ੍ਰਿਆ ਆਧਾਰਿਤ ਹੈ । ਕੋਈ ਜੀਵ ਨਿਸ਼ਕ੍ਰਿਆ ਨਹੀਂ ਹੋ ਸਕਦਾ । ਨਿਸ਼ਕਾਮ ਕਰਮਾਂ ਤੋਂ ਗਿਆਨ ਉਪਜਦਾ ਹੈ । ਜੀਵ ਨੂੰ ਸਹੀ ਹੁੰਦਾ ਹੈ ਕਿ ਮੇਰੇ ਜੀਵਨ ਦੀ ਨੀਂਹ ਈਸ਼੍ਵਰ ਹੈ । ਇਸ ਗਿਆਨ ਤੋਂ ਵੈਰਾਗ ਪੈਦਾ ਹੁੰਦਾ ਹੈ ਜਿਸ ਕਾਰਣ ਜੀਵ ਈਸ਼੍ਵਰ ਦੇ ਧਿਆਨ ਵਿਚ ਜੁੜਦਾ ਹੈ । ਫਿਰ ਭਗਤੀ ਪੁੰਗਰਦੀ ਹੈ ਅਤੇ ਈਸ਼੍ਵਰ ਨੂੰ ਸਭ ਵਿਚ ਵਿਆਪਕ ਵੇਖ ਕੇ ਉਹ ਸੇਵਾ

ਕਰਦਾ ਹੈ, ਤੇ ਇਸ ਤਰ੍ਹਾਂ ਈਸ਼ੂਰ ਨਾਲ ਇਕ-ਮਿਕ ਹੋ ਜਾਂਦਾ ਹੈ ਅਤੇ ਪਰਮ ਆਨੰਦ ਪ੍ਰਾਪਤ ਕਰਦਾ ਹੈ ।

## ਮਾਧਵਾਚਾਰਯ ਦਾ ਦ੍ਵੈਤ-ਮਤ

ਪਰਮ ਅਰਥਾਤ ਸਹੀ ਗਿਆਨ ਅਤੇ ਪ੍ਰਮਾਣ ਉਹੀ ਹਨ ਜਿਹੜੇ ਗੇਯ ਵਸਤੂ ਨੂੰ ਯਥਾਰਥ ਰੂਪ ਵਿਚ ਦਰਸਾਉਣ । ਇਹ ਕਹਣਾ ਕਿ ਗਿਆਨ ਵਸਤੂਹੀਨ ਹੈ ਉਸ ਨੂੰ ਨਿਰਮੂਲ ਬਣਾਨਾ ਹੈ । ਅਸਲੀ ਚਾਂਦੀ ਦੀ ਪਛਾਣ ਬਿਨਾ ਸਿੱਪੀ ਵਿਚ ਚਾਦੀ ਦਾ ਭਾਸਣਾ ਅਸੰਭਵ ਹੈ ।

ਸਾਖੀ ਅਤੇ ਮਨ ਰਾਹੀਂ ਉਪਜੇ ਗਿਆਨ ਵਿਚ ਇਹ ਫਰਕ ਹੈ ਕਿ ਸਾਖੀ ਤਾਂ ਵਸਤੂ ਨੂੰ ਯਥਾਰਥ ਰੂਪ ਵਿਚ ਬੁੱਝਦਾ ਹੈ ਪਰੰਤੂ ਮਨ ਅਤੇ ਇੰਦ੍ਰੀਆਂ ਰਾਹੀਂ ਉਪਜਿਆ ਗਿਆਨ ਕਦੀਂ ਕਦੀ ਗਲਤ ਵੀ ਹੋ ਜਾਂਦਾ ਹੈ । ਆਤਮਾ ਦਾ ਆਪਣੀ ਹਸਤੀ ਬਾਬਤ ਗਿਆਨ ਜਾਂ ਸੁਖੁਪਤੀ ਵਿਚ ਸੁਖ ਦਾ ਗਿਆਨ ਕਦੀ ਝੁਠਲਾਏ ਨਹੀਂ ਜਾ ਸਕਦੇ ।

ਮਨ ਰਾਹੀਂ ਗਿਆਨ ਵਿਚ ਵੀ ਸਾਖੀ ਦੀ ਹੋਂਦ ਜ਼ਰੂਰੀ ਹੈ, ਪਰ ਸਾਖੀ ਦਾ ਸਿੱਧਾ ਗਿਆਨ ਮਨ ਦੀ ਵਰਤੋਂ ਬਿਨਾ ਹੁੰਦਾ ਹੈ ।

ਆਗਮ ਮਾਧਵ ਅਨੁਸਾਰ ਕਰਮ ਦਾ ਤ੍ਰੀਕਾ ਦੱਸਦੇ ਹਨ । ਇਹ ਹੁਕਮ ਜਾਂ ਪ੍ਰਮਾਣ ਨਹੀਂ । ਤੱਤ ਦਾ ਗਿਆਨ ਜਿਸ ਵਿਚ ਸਭ ਕੁਝ ਆ ਜਾਂਦਾ ਹੈ ਅਤੇ ਜੋ ਸੁਤੇਸਿੱਧ ਹੈ ਵੇਦਾਂ ਤੋਂ ਮਿਲਦਾ ਹੈ । ਭ੍ਰਾਂਤੀ ਬ੍ਰਹਮ ਨੇ ਹੀ ਪੈਦਾ ਕੀਤੀ ਹੈ ਤਾਂ ਜੋ ਇਸ ਦੇ ਟਾਕਰੇ ਗਿਆਨ ਦੀ ਚਮਕ ਵਧੀਕ ਉਘੜੇ । ਜਿਗਿਆਸਾ ਰਾਹੀਂ ਪੂਰਣ ਗਿਆਨ ਬ੍ਰਹਮ ਦੇ ਪ੍ਰਸਾਦ ਤੋਂ ਮਿਲਦਾ ਹੈ । ਇਸ ਲਈ ਅਮ੍ਰਿਤਾ ਇਸ ਪ੍ਰਸਾਦ ਦਾ ਸਿੱਟਾ ਹੈ । ਇਹ ਕਹਣਾ ਕਿ ਅਮ੍ਰਿਤਾ ਦੀ ਪ੍ਰਾਪਤੀ ਗਿਆਨ ਤੋਂ ਹੈ, ਉਪਨਿਸ਼ਦਾਂ ਦੇ ਕਥਨਾ ਨੂੰ ਗ਼ਲਤ ਸਮਝਣਾ ਹੈ । ਉਪਨਿਸ਼ਦਾਂ ਵਿਚ ਹੀ ਇਹ ਲਿਖਿਆ ਹੈ ਕਿ ਸਭ ਕਾਸੇ ਦਾ ਸਿਰਜਣਹਾਰ ਬ੍ਰਹਮ ਹੈ । ਫਿਰ ਗਿਆਨ ਵੀ ਉਸੇ ਦੀ ਸਿਰਜਣਾ ਹੈ । ਕਰਮ ਤੇ ਭਗਤੀ ਮੁਕਤੀ ਦਾ ਕਾਰਣ ਨਹੀਂ । ਕਰਮ ਲਈ ਗਿਆਨ ਜ਼ਰੂਰੀ ਹੈ । ਕਰਮ ਗਿਆਨ ਦੇ ਕਰਤ੍ਰੀ ਗੁਣ ਨੂੰ ਪ੍ਰਗਟ ਕਰਦਾ ਹੈ । ਇਕੁਰ ਹੀ ਭਗਤੀ ਗਿਆਨ ਵਿਚ ਭਾਵਨਾ ਦਾ ਅੰਸ਼ ਹੈ ।

ਗਿਆਨ ਸ੍ਰਵਣ, ਮਨਨ ਤੇ ਨਿਧਿਆਸਣ ਤੇ ਸੂਕ੍ਰਿਤ ਅਭਿਆਸ ਦੀ ਉਪਜ ਹੈ । ਇਹ ਅਕਰਤ੍ਰੀ ਸੂਝ ਨਹੀਂ । ਸੁਤੇਸਿੱਧੀ ਹੀ ਗਿਆਨ ਦਾ ਗੁਣ ਹੈ ਅਤੇ ਇਸ ਦੀ ਰੁਚੀ ਹੋਰ ਵਧੀਕ ਹੋਰ ਵਧੀਕ ਹੋਣ ਵਲ ਹੈ । ਇਸ ਤੱਥ ਨੂੰ ਸਮਝ ਲੈਣਾ ਹੀ ਸਭ ਤੋਂ ਵੱਡਾ ਤਪ, ਉਪਾਸਨਾ ਜਾਂ ਗਿਆਨ ਹੈ । ਇਸ ਲਈ ਕਿਸੇ ਵਿਅਕਤੀ ਨੂੰ ਇਕ ਖਿਣ ਵੀ ਜਿਗਿਆਸਾ ਤੋਂ ਬਿਨਾ ਨਹੀਂ ਰਹਣਾ ਚਾਹੀਦਾ ।

ਜੇ ਬ੍ਰਹਮ ਨਿਰਗੁਣ ਹੈ ਤਾਂ ਉਹ ਅਵਿਦਿਆ ਦਾ ਆਸਰਾ ਕਿਸ ਤਰ੍ਹਾਂ ਹੋ ਸਕਦਾ ਹੈ । ਨਿਰਗੁਣ ਬ੍ਰਹਮ ਤੇ ਅਵਿਦਿਆ ਇਕੱਠੇ ਨਹੀਂ ਚਲ ਸਕਦੇ । ਅਵਿਦਿਆ ਤੇ ਜ਼ੋਰ ਦੇਣਾ ਅਵਿਦਿਆ ਨੂੰ ਇਕ ਆਜ਼ਾਦ ਹਸਤੀ ਬਣਾ ਦੇਂਦਾ ਹੈ । ਬ੍ਰਹਮ ਨੂੰ ਸ਼ਰੀਰਕ ਕਹਣਾ ਦ੍ਵੈਤ ਦਾ ਪ੍ਰਗਟਾਊ ਹੈ । ਇਹ ਦ੍ਰਵ ਅਤੇ ਗੁਣ ਦੀ ਦ੍ਵੈਤ ਹੈ । ਉਨ੍ਹਾਂ ਵਿਚ ਸੰਬੰਧ ਦਰਸਾਣ ਦਾ ਹਰ ਇਕ ਵਿਚਾਰ ਦ੍ਵੈਤ ਨੂੰ ਪੱਕਾ ਕਰਦਾ ਹੈ ।

ਅਪੂਰਣਤਾ ਦਾ ਖਿਆਲ ਸੰਪੂਰਣਤਾ ਦੇ ਖ਼ਿਆਲ ਦਾ ਉਪਜਾਊ ਹੈ। ਕਈ ਹਾਲਤਾਂ ਵਿਚ ਇਹ ਸੰਪੂਰਣਤਾ ਅਰਥਾਤ ਬ੍ਰਹਮ ਦੀ ਹੋਂਦ ਪੁਰ ਸ਼ੱਕ ਪੈਦਾ ਕਰ ਦੇਂਦਾ ਹੈ। ਸ਼ੱਕ ਹੀ ਫ਼ਿਲਾਸਫ਼ੀ ਦਾ ਸੋਮਾ ਹੈ। ਇਹ ਸ਼ੱਕ ਕਿ ਬ੍ਰਹਮ ਹੈ ਕਿ ਨਹੀਂ ਜਾਂ ਕੋਈ ਵਸੀਲਾ ਬ੍ਰਹਮ ਦੇ ਗਿਆਨ ਦਾ ਹੈ ਜਾਂ ਨਹੀਂ ਹੀ ਫ਼ਿਲਾਸਫ਼ੀ ਨੂੰ ਅਨਿਵਾਰੀਜ ਬਣਾ ਦੇਂਦਾ ਹੈ। ਪਰ ਇਹ ਕਹਣਾ ਕਿ ਬ੍ਰਹਮ ਗਿਆਨ ਦਾ ਵਿਸ਼ੇ ਨਹੀਂ ਇਹ ਸੁਤੇ ਸਿੱਧ ਫ਼ਿਲਾਸਫ਼ੀ ਤੋਂ ਇਨਕਾਰ ਕਰਨਾ ਹੈ। ਪਰ ਇਹ ਇਨਕਾਰ ਵੀ ਤਾਂ ਕਿਸੇ ਫ਼ਿਲਾਸਫ਼ੀ ਪੁਰ ਆਧਾਰਿਤ ਹੈ। ਇਸ ਵਿਚ ਸ੍ਵੈ-ਵਿਰੋਧ ਹੈ। ਮੁਕਤੀ ਦੀ ਇੱਛਾ ਫ਼ਿਲਾਸਫ਼ੀ ਵਲ ਨਹੀਂ ਜਾਂਦੀ। ਇੱਛਾ ਤਾਂ ਦੁਖ ਹੈ ਅਤੇ ਇਸ ਦਾ ਕਾਰਣ ਮਾਇਆ ਹੈ। ਮਾਇਆ ਅਤੇ ਫ਼ਿਲਾਸਫ਼ੀ ਵਿਚ ਅਜੋੜ ਹੈ। ਫ਼ਿਲਾਸਫ਼ੀ ਮਨੁੱਖਕ੍ਰਿਤ ਬ੍ਰਹਮ ਦੇ ਪ੍ਰਸਾਦ ਦਾ ਸਿੱਟਾ ਹੈ।

ਫ਼ਿਲਾਸਫ਼ੀ ਗਿਆਨ ਦੇ ਉੱਚਤਮ ਸੋਮੇ ਨੂੰ ਲੱਭਣ ਦਾ ਅਮਲ ਹੈ। ਇਸ ਦਾ ਵਿਸ਼ਾ ਪਰਮ ਤੱਤ ਨੂੰ ਲੱਭਣਾ ਹੈ। ਬ੍ਰਹਮ ਗਿਆਨ ਦੇ ਸੋਮੇ ਦੇ ਨਾਤੇ ਨਿਤ੍ਯ, ਨਿਰਦੋਸ਼ ਸ੍ਵਤਹ-ਪ੍ਰਮਾਣ ਅਤੇ ਅਪਉਰੁਸ਼ੇਧ ਹੈ। ਇਸ ਭਾਵ ਵਿਚ ਇਸ ਦਾ ਨਾਮ ਵੇਦ ਹੈ। ਤੱਤ ਰੂਪ ਵਿਚ ਬ੍ਰਹਮ ਸਰਵਪੂਰਣ ਹੈ। ਸਰਵਪੂਰਣ ਸਰਵ ਸ਼ਕਤੀਮਾਨ ਹੈ ਅਤੇ ਸਭ ਨੂੰ ਸੱਤਾ ਪਰਦਾਤਾ ਹੈ। ਤੱਤ ਦਾ ਭਾਵ ਹੈ ਵਸਤੂ ਦਾ ਸ੍ਵਰੂਪ, ਉਸ ਦੀ ਪ੍ਰਮਿਤਿ ਤੇ ਪਰਵ੍ਰਿਤਿ ਸਭ ਦਾ ਕਰਤਾ ਅਤੇ ਦਾਤਾ ਹੋਣ ਕਾਰਣ ਬ੍ਰਹਮ ਦਾ ਨਾਮ ਵਿਸ਼ਣੂ ਹੈ।

ਬ੍ਰਹਮ ਸਰਵਪੂਰਣ ਦੇ ਰੂਪ ਵਿਚ ਸਮਝ ਤੋਂ ਪਰੇ ਹੈ। ਪਰੰਤੂ ਇਹ ਨਿਤ੍ਯ ਅਤੇ ਸਦੀਵੀ ਹੈ। ਇਹ ਵੇਖ ਕੇ ਕਿ ਉਹ ਸਭ ਦਾ ਮੂਲ ਹੈ ਉਸ ਦੀ ਸਮਝ ਪੈਂਦੀ ਹੈ।

ਜਗਤ ਵਿਚ ਚੇਤਨ ਆਤਮਾਵਾਂ ਅਤੇ ਅਚੇਤ ਵਸਤੂਆਂ ਹਨ। ਵਿਅਕਤੀਗਤ ਆਤਮਾਵਾਂ ਬਹੁਤ ਹਨ। ਸਭ ਆਤਮਾਵਾਂ ਇਕ ਦੂਜੇ ਪੁਰ ਅਸਰ ਪਾਂਦੀਆਂ ਹਨ। ਇਸ ਲਈ ਕੋਈ ਵੀ ਪੂਰਣ ਭਾਂਤ ਆਜ਼ਾਦ ਨਹੀਂ। ਇਕ ਆਤਮਾ ਪੁਰ ਦੂਜੀ ਦਾ ਅਸਰ ਬਹੁਤ ਵੱਡਾ ਹੋ ਸਕਦਾ ਹੈ ਭਾਵੇਂ ਉਨ੍ਹਾਂ ਦੀ ਹਸਤੀ ਅੱਡਰੀ ਅੱਡਰੀ ਹੈ। ਪਰਿਣਾਮ ਦੇ ਵਸ ਹੋਣਾ ਪਰਤੰਤ੍ਰ ਹੋਣਾ ਹੈ। ਇਸ ਲਈ ਜਗਤ ਦੀ ਹਰ ਇਕ ਚੇਤਨ ਜਾਂ ਅਚੇਤ ਹਸਤੀ ਆਪਣੇ ਸੁਭਾਵ ਤੋਂ ਹੀ ਪਰਤੰਤ੍ਰ ਹੈ।

ਪਰਤੰਤ੍ਰ ਦੀ ਹਸਤੀ ਤੋਂ ਇਨਕਾਰ ਜਾਂ ਇਸ ਨੂੰ ਮਾਇਆ ਆਖਣਾ ਇਸ ਦੀ ਥਾਂ ਅਣਹੋਂਦ ਜਾਂ ਮਾਇਆ ਨੂੰ ਖੜਾ ਕਰ ਦੇਣਾ ਹੈ। ਪਰ ਇਨਕਾਰ ਜਾਂ ਮਾਇਆ ਪਰਤੰਤ੍ਰ ਹੈ। ਘੱਟੋ ਘੱਟ ਇਸ ਦਾ ਮੂਲ ਸ੍ਵਤੰਤ੍ਰ ਹੋਣਾ ਆਵਸ਼ੱਕ ਹੈ। ਇਸ ਲਈ ਪਰਤੰਤ੍ਰ ਵੀ ਕਿਸੇ ਨਾ ਕਿਸੇ ਭਾਵ ਵਿਚ ਅਸਲੀਅਤ ਹੈ। ਸ੍ਵਤੰਤ੍ਰ ਇਸ ਲਈ ਸੱਤ ਜਗਤ ਦਾ ਸੱਤ ਮੂਲ ਹੈ। ਇਹ ਆਪਣੇ ਸਾਰੇ ਪ੍ਰਕਾਰਾਂ ਵਿਚ ਸੁਤੇ-ਸਿੱਧ ਹੈ। ਇਹ ਆਪਣੇ ਆਪ ਨੂੰ ਆਪਣੇ ਕਾਰਜਾਂ ਰਾਹੀਂ ਪ੍ਰਗਟ ਕਰਦਾ ਹੈ ਜਿਨ੍ਹਾਂ ਤੋਂ ਇਸ ਲਈ, ਇਹ ਜਾਣਿਆਂ ਜਾਂਦਾ ਹੈ। ਇਹ ਨਿਤਯ ਅਤੇ ਸਰਵ ਸ਼ਕਤੀਮਾਨ ਹੈ। ਇਹ ਸਭ ਦਾ ਕਰਤਾ ਹੈ। ਇਹ ਸਰਵਕਰਤਾ ਹੋਣ ਕਾਰਣ ਸਭ ਕੁਝ ਹੈ। ਸਭ ਪ੍ਰਕਾਰ ਇਸ ਦੇ ਹਨ। ਹਰ ਪ੍ਰਕਾਰ ਸ੍ਵਤੰਤ੍ਰ ਹੈ। ਇਹ ਆਪਣੇ ਆਪ ਸਭ ਭੇਦਾਂ ਤੋਂ ਰਹਿਤ ਹੈ ਪਰੰਤੂ ਇਹ ਪਰਤੰਤ੍ਰ ਤੋਂ ਵੱਖਰਾ ਹੈ। ਪਰਤੰਤ੍ਰ ਨੂੰ ਇਸ ਦੀ ਥਾਂ ਖੜਾ ਕਰਨਾ ਇਸ ਤੋਂ ਇਨਕਾਰ ਕਰਨਾ ਹੈ। ਵੇਦ ਪਰਤੰਤ੍ਰ ਨਾਲ ਇਸ ਦੀ ਸਾਰੂਪਤਾ ਅਤੇ ਵੱਖਰਾਪਣ ਦੱਸਦਾ ਹੈ।

ਵਿਸ਼ਣੂ ਨੂੰ ਸਰਵ ਕਰਤਾ ਸਮਝਣ ਦਾ ਸਿਟਾ ਇਹ ਹੈ ਕਿ ਮਨੁੱਖ ਦਾ ਸ਼ਰੀਰ ਵਿਸ਼ਣੂ ਦਾ ਵਾਹਨ ਹੈ, ਵਿਅਕਤੀਗਤ ਆਤਮਾ ਦਾ ਨਹੀਂ। ਕ੍ਰਿਆ ਹੀ ਜੀਵਨ ਹੈ। ਇਹ ਗਿਆਨ ਦੀ ਪ੍ਰਗਟਾਊ ਹੈ।

ਮਾਧਵ ਕਹਿੰਦਾ ਹੈ ਕਿ ਸੂਦਰ ਵੀ ਬ੍ਰਹਮ ਦੀ ਫ਼ਿਲਾਸਫ਼ੀ ਦਾ ਅਧਿਐਨ ਕਰ ਸਕਦੇ ਹਨ। ਉਹ ਮੰਨਦਾ ਹੈ ਕਿ ਅਛੂਤ ਵੀ ਵਿਸ਼ਣੂ-ਭਗਤ ਹੋ ਸਕਦੇ ਹਨ।

## ਨਿੰਬਾਰਕ ਦ੍ਵੈਤਾਦ੍ਵੈਤ

ਹੋਰ ਵੈਸ਼ਨੋ ਵੇਦਾਂਤੀਆਂ ਵਾਂਗ ਨਿੰਬਾਰਕ ਵੀ ਮੰਨਦਾ ਹੈ ਕਿ ਤਿੰਨ ਤੱਤ ਹਨ, ਜੋ ਸਦੀਵੀ ਹਨ। ਬ੍ਰਹਮ, ਚਿਤ੍, ਅਤੇ ਅਚਿਤ੍। ਪਰਮ ਤੱਤ ਅਰਥਾਤ ਬ੍ਰਹਮ ਨੂੰ ਕ੍ਰਿਸ਼ਨ ਜਾਂ ਹਰੀ ਦਾ ਨਾਮ ਦੇਂਦਾ ਹੈ। ਬ੍ਰਹਮ ਦਾ ਅੱਖਰੀ ਅਰਥ ਹੈ "ਜੋ ਵਡਿਆਈ ਦਾ ਮਾਲਿਕ ਹੈ।" ਇਸ ਲਈ ਬ੍ਰਹਮ ਉੱਚਤਮ ਹਸਤੀ ਹੈ। ਜਿਸ ਤੋਂ ਕੋਈ ਵਡੇਰਾ ਨਹੀਂ, ਨਾ ਉਸ ਦਾ ਕੋਈ ਸਾਨੀ ਹੈ। ਜੋ ਦੇਸ਼, ਕਾਲ ਆਦਿ ਦੀਆਂ ਹੱਦਾਂ ਤੋਂ ਪਰੇ ਹੈ। ਕੋਈ ਹੋਰ ਉਸ ਦੇ ਅਸਲੇ, ਗੁਣ ਅਤੇ ਸ਼ਕਤੀਆਂ ਦਾ ਮੁਕਾਬਲਾ ਨਹੀਂ ਕਰ ਸਕਦਾ, ਨਾ ਉਸ ਤੋਂ ਵਧ ਸਕਦਾ ਹੈ। ਬ੍ਰਹਮ ਹੀ ਇਸ ਵਿਸ਼ਾਲ ਬ੍ਰਹਮੰਡ ਵਿਚ ਪੁਰਸ਼ਾਂ ਅਤੇ ਪ੍ਰਕ੍ਰਿਤੀ ਦਾ ਕਾਰਣ ਹੈ। ਬ੍ਰਹਮੰਡ ਦੀ ਉਪਜ ਤੇ ਕਾਇਮੀ ਬ੍ਰਹਮ ਤੋਂ ਹੀ ਹੈ ਅਤੇ ਫਿਰ ਇਹ ਉਸੇ ਵਿਚ ਲੀਨ ਹੋ ਜਾਂਦਾ ਹੈ। ਬ੍ਰਹਮ ਹੀ ਜਗਤ ਦਾ ਉਪਾਦਾਨ ਅਤੇ ਨਮਿੱਤ ਕਾਰਣ ਹੈ। ਇਕੁਰ ਜਗਤ ਬ੍ਰਹਮ ਦਾ ਹੀ ਪਰਿਣਾਮ ਹੈ।

ਬ੍ਰਹਮ ਜਗਤ ਦਾ ਉਪਾਦਾਨ ਕਾਰਣ ਹੋਣ ਕਰ ਕੇ ਇਸ ਵਿਚ ਵਿਆਪਕ ਹੈ ਜੀਕੁਰ ਮਿੱਟੀ ਦਾ ਘੜਾ ਨਿਰਾ ਮਿਟੀ ਹੀ ਹੈ। ਇਸ ਲਈ ਬ੍ਰਹਮ ਦੇ ਕਾਰਜ ਜਗਤ ਵਿਚ ਹਰ ਇਕ ਵਸਤੂ ਨਿਰੋਲ ਬ੍ਰਹਮ ਹੈ। ਹਰ ਪ੍ਰਕਾਰ ਦੀਆਂ ਸਾਰੀਆਂ ਵਸਤਾਂ, ਚਿਤ੍ ਅਤੇ ਅਚਿਤ੍, ਜੋ ਜਗਤ ਵਿਚ ਮਿਲਦੀਆਂ ਹਨ ਅਤੇ ਵੇਖਣ ਵਿਚ ਉਸ ਤੋਂ ਵੱਖਰੀਆਂ ਹਨ, ਬ੍ਰਹਮ ਦਾ ਪਰਿਣਾਮ ਹੋਣ ਕਾਰਣ ਅਸਲੀਅਤ ਵਿਚ ਨਿਰਾ ਬ੍ਰਹਮ ਹੀ ਹਨ। ਜੀਕੁਰ ਕੁਮ੍ਹਿਆਰ ਘੜੇ ਤੋਂ ਅੱਡਰਾ ਉਸ ਦਾ ਬਣਾਉਣਹਾਰ ਹੈ ਇਕੁਰ ਦਾ ਜਗਤ ਦਾ ਸਿਰਜਣਹਾਰ ਬ੍ਰਹਮ ਇਸ ਤੋਂ ਵੱਖਰਾ ਘਾੜਾ ਨਹੀਂ। ਇਸ ਦੇ ਉਲਟ ਭਾਵੇਂ ਬ੍ਰਹਮ ਬਿਲਕੁਲ ਜਗਤ ਨਾਲ ਇਕਮਿਕ ਨਹੀਂ, ਭਾਵੇਂ ਉਹ ਇਸ ਤੋਂ ਉਚੇਰਾ ਤੇ ਵਡੇਰਾ ਹੈ, ਕਿਉਂਜੋ ਜਗਤ ਉਸ ਨੂੰ ਪੂਰਣ ਤੌਰ ਪੁਰ ਪ੍ਰਗਟ ਨਹੀਂ ਕਰ ਸਕਦਾ ਤਾਂ ਵੀ ਉਹ ਜਗਤ ਵਿਚ ਵਸਦਾ ਹੈ ਅਤੇ ਅੰਤਰਯਾਮੀ ਹੋ ਇਸ ਨੂੰ ਚਲਾਂਦਾ ਹੈ।

ਬ੍ਰਹਮ ਸਦਾ ਹੀ ਪੂਰਣ, ਸੰਤੁਸ਼ਟ ਅਤੇ ਅਨੰਦਮਯ ਹੈ। ਉਸ ਨੂੰ ਜਗਤ ਸਾਜਣ ਦੀ ਕੀ ਲੋੜ ਪਈ। ਇਹ ਉਸ ਦੀ ਲੀਲਾ ਹੈ। ਇਹ ਲੀਲਾ ਜੀਵਾਂ ਨੂੰ ਉਨ੍ਹਾਂ ਦੇ ਕਰਮਾਂ ਦਾ ਫਲ ਭੁਗਤਾਵਣ ਲਈ ਹੈ।

ਬ੍ਰਹਮ ਸਗੁਣ ਹੈ, ਨਿਰਗੁਣ ਨਹੀਂ। ਉਹ ਸਰਵੱਗ, ਸਰਵ-ਸ਼ਕਤੀਮਾਨ, ਅਤੇ ਸਰਵ ਵਿਆਪਕ ਹੈ। ਉਹ ਸੁੰਦਰ, ਅਨੰਦਮਯ ਅਤੇ ਦਇਆਵਾਨ ਹੈ। ਬ੍ਰਹਮ ਅਲੇਪ ਹੈ ਪਰ ਸਰਵ ਵਿਆਪਕ, ਸਰਵ-ਸ਼ਕਤੀਮਾਨ ਪਰ ਸਰਵਦਇਆਲ, ਸਰਵ ਵਿਆਪੀ, ਪਰੰਤੂ ਮਨੁੱਖ ਦੇ ਆਤਮਾ ਦਾ ਵਾਸੀ, ਨਿਯੰਤ੍ਰੀ ਪਰ ਸਹਾਇਕ ਹੈ। ਇਹ ਨਿਰਾ ਆਗਮਾਂ ਰਾਹੀਂ ਹੀ ਜਾਣਿਆ ਜਾਂਦਾ ਹੈ। ਇਹ ਸਾਧਾਰਣ ਸੂਝ ਜਾਂ ਅਨੁਮਾਨ ਦਾ ਵਿਸ਼ਾ ਨਹੀਂ।

ਨਿੰਬਾਰਕ ਮਨੁੱਖ ਦੀ ਸਾਧਾਰਣ ਬੁੱਧੀ ਨੂੰ ਸੀਮਿਤ ਮੰਨਦਾ ਹੈ। ਸਾਧਾਰਣ ਮਨੁੱਖ ਆਮ ਵਿਵਹਾਰਿਕ ਅਤੇ ਦੁਨੀਆਵੀ ਵਸਤਾਂ ਲਈ ਹੀ ਯੁਕਤੀ ਜਾਂ ਅਨੁਮਾਨ ਵਰਤ ਸਕਦੇ ਹਨ। ਪਰ ਜੋ ਪਰਾ-ਸੰਸਾਰਿਕ ਵਿਸ਼ੇ ਹਨ, ਉਹ ਯੁਕਤੀ ਦੇ ਘੇਰੇ ਤੋਂ ਪਰੇ ਹਨ। ਇਥੇ ਆਗਮ ਹੀ ਸਾਡਾ ਇੱਕੋ ਇਕ ਪਥ-ਦਰਸ਼ੀ ਹੈ। ਆਗਮ ਸੰਤਾਂ ਤੇ ਪੈਗੰਬਰਾਂ ਦੀ ਲਗਾਤਾਰ ਸੋਚ, ਪੱਕੇ ਮਨਨ, ਉੱਚਤਮ ਇਲਹਾਮ ਅਤੇ ਡੂੰਘੇ ਅਨੁਭਵ ਤੋਂ ਬਿਨਾ ਹੋਰ ਕੁਝ ਨਹੀਂ। ਉਨ੍ਹਾਂ ਮਹਾਨ ਰੂਹਾਂ ਅੱਗੇ ਜੋ ਸਾਥੋਂ ਵਧੀਕ ਸਿਆਣੀਆਂ ਅਤੇ ਪਵਿਤ੍ਰ ਸਨ ਸਭ ਕੁਝ ਇਕ ਖੁਲ੍ਹੀ ਪੁਸਤਕ ਸੀ।

ਹਰ ਇਕ ਆਤਮਾ ਲਈ ਸ੍ਰਵਣ, ਮਨਨ ਤੇ ਨਿਧਿਆਸਨ ਦੀ ਲੋੜ ਹੈ ਤਾਂ ਜੋ ਧਰਮ ਪੁਸਤਕਾਂ ਵਿਚ ਦੱਸੀਆਂ ਸਚਾਈਆਂ ਦਾ ਅਨੁਭਵ ਕਰ ਸਕੇ।

ਚਿਤ੍ਰ ਦਾ ਅਸਲਾ ਚੇਤਨਾ ਹੈ। ਆਤਮਾ ਚੇਤਨ ਜਾਨਣਹਾਰ, ਕਰਮਾਂ ਦਾ ਕਰਤਾ ਅਤੇ ਉਨ੍ਹਾਂ ਦੇ ਫਲ ਦਾ ਭੋਗਤਾ ਹੈ। ਆਤਮਾਵਾਂ ਬਹੁਤ ਹਨ ਅਤੇ ਅਣੂ ਹਨ, ਇਨ੍ਹਾਂ ਦੀ ਏਕਤਾ ਨਾ ਬ੍ਰਹਮ ਨਾਲ ਹੈ ਨਾ ਇਕ ਦੂਜੇ ਨਾਲ। ਮੁਕਤ ਰੂਹਾਂ ਦਾ ਵੀ ਵਿਅਕਤਿਤ੍ਵ ਕਾਇਮ ਰਹਿੰਦਾ ਹੈ। ਉਹ ਬ੍ਰਹਮ ਵਿਚ ਲੀਨ ਨਹੀਂ ਹੋ ਜਾਂਦੀਆਂ। ਮੁਕਤੀ ਦਾ ਮਤਲਬ ਆਤਮਾ ਦੇ ਵਿਅਕਤਿਤ੍ਵ ਦਾ ਨਾਸ ਨਹੀਂ। ਇਸ ਦਾ ਭਾਵ ਆਤਮਾ ਦੇ ਅਸਲੀ ਸੁਭਾਵ ਤੇ ਗੁਣਾਂ ਦਾ ਅਵਿਕਾਸ਼ ਹੈ। ਜਦੋਂ ਆਤਮਾ ਆਪਣੇ ਪੂਰਣ ਵਿਕਾਸ ਤੇ ਅਪੜ ਜਾਂਦੀ ਹੈ, ਉਸ ਦੇ ਵਿਚ ਦੈਵੀ ਸੁਭਾਵ ਤੇ ਗੁਣ ਆ ਜਾਂਦੇ ਹਨ ਅਤੇ ਉਹ ਈਸ਼੍ਵਰ ਰੂਪ ਹੋ ਜਾਂਦੀ ਹੈ। ਇਹੋ ਜੇਹੀ ਮੁਕਤੀ ਮਰਨ ਮਗਰੋਂ ਹੀ ਸੰਭਵ ਹੈ। ਇਸ ਸੰਸਾਰ ਵਿਚ ਜਿਕੂਰ ਅਦ੍ਵੈਤਵਾਦੀ ਮੰਨਦੇ ਹਨ ਸੰਭਵ ਨਹੀਂ।

ਮੁਕਤੀ ਦੇ ਸਾਧਨ ਪੰਜ ਹਨ। ਕਰਮ, ਗਿਆਨ, ਭਗਤੀ ਅਤੇ ਉਪਾਸਨਾ, ਪ੍ਰਾਸੱਤੀ, (self surrender to God) ਅਤੇ ਗੁਰੂਪਸੱਤੀ (surrender to the Guru)। ਨਿਸ਼ਕਾਮ ਕਰਮ ਮਨ ਨੂੰ ਨਿਰਮਲ ਕਰਦੇ ਹਨ ਅਤੇ ਉਸ ਵਿਚ ਗਿਆਨ ਅਤੇ ਭਗਤੀ ਉਪਜਦੇ ਹਨ। ਜਿਹੜੇ ਇਹ ਨਿਸ਼ਚਾ ਰਖਦੇ ਹਨ ਕਿ ਉਹ ਆਪਣੇ ਯਤਨਾਂ ਦੁਆਰਾ ਮੁਕਤ ਹੋ ਸਕਦੇ ਹਨ ਪਹਲੀਆਂ ਤਿੰਨ ਸਾਧਨਾਂ ਉਨ੍ਹਾਂ ਲਈ ਹਨ। ਬਾਕੀ ਦੋ ਉਨ੍ਹਾਂ ਲਈ ਜੋ ਆਪਣੇ ਯਤਨਾਂ ਤੇ ਭਰੋਸਾ ਨਹੀਂ ਕਰ ਸਕਦੇ।

ਅਚਿਤ੍ਰ ਤਿੰਨ ਪ੍ਰਕਾਰ ਦਾ ਹੈ। ਪ੍ਰਕ੍ਰਿਤੀ (ਪ੍ਰਕ੍ਰਿਤੀ ਮੂਲ), ਅਪ੍ਰਕ੍ਰਿਤ (derived from non material but non-sentient substance) ਅਤੇ ਕਾਲ ਜਾਂ ਸਮਾਂ।

## ਭੇਦਾਭੇਦ ਫ਼ਿਲਾਸਫ਼ੀ

ਘੜਾ ਮਿੱਟੀ ਤੋਂ ਵੱਖਰਾ ਹੈ। ਇਹ ਪਾਣੀ ਭਰਨ ਦੇ ਕੰਮ ਆ ਸਕਦਾ ਹੈ ਪਰੰਤੂ ਮਿੱਟੀ ਨਹੀਂ ਇਸ ਕੰਮ ਆ ਸਕਦੀ। ਪਰ ਅਸਲੋਂ ਇਹ ਮਿੱਟੀ ਹੀ ਹੈ। ਇਸੇ ਤਰ੍ਹਾਂ ਰੂਹਾਂ ਅਤੇ ਮਾਦੇ ਦਾ ਜਗਤ ਬ੍ਰਹਮ ਤੋਂ ਵੱਖਰਾ ਹੈ। ਕਿਉਂਜੋ ਇਸ ਦੇ ਗੁਣ (ਅਪਵਿਤ੍ਰਤਾ, ਠੋਸਪਨ, ਸੀਮਿਤ ਹੋਣਾ ਆਦਿ) ਅਤੇ ਕਰਮ (ਸਕਾਮ ਕਰਮ ਆਦਿ) ਬ੍ਰਹਮ ਤੋਂ ਬਿਲਕੁਲ ਵੱਖਰੇ ਹਨ। ਪਰ ਜਗਤ ਬ੍ਰਹਮ ਤੋਂ ਵੱਖਰਾ ਵੀ ਨਹੀਂ ਕਿਉਂਕਿ ਬ੍ਰਹਮ ਦਾ ਪਰਿਣਾਮ ਹੋਣ ਕਾਰਣ ਉਹ ਅਸਲੇ ਵਿਚ ਇੱਕੋ ਹਨ। ਬ੍ਰਹਮ ਜਗਤ ਤੋਂ ਵੱਖਰਾ ਹੈ ਕਿਉਂਕਿ

ਜਗਤ ਉਸ ਦੀਆਂ ਬੇਅੰਤ ਸ਼ਕਤੀਆਂ ਅਤੇ ਅੰਸ਼ਾਂ ਵਿਚੋਂ ਇਕ ਹੈ ਅਤੇ ਬ੍ਰਹਮ ਜੋ ਪੂਰਣ ਰੂਪ ਹੈ ਇੱਕੋ ਜਗਤ ਵਿਚ ਖਤਮ ਨਹੀਂ ਹੋ ਜਾਂਦਾ। ਬ੍ਰਹਮ ਜਗਤ ਨਾਲ ਅਭੇਦ ਵੀ ਹੈ ਕਿਉਂਕਿ ਇਸ ਦਾ ਕਾਰਣ ਹੋਣ ਕਰ ਕੇ ਉਹ ਓਤਪੋਤ ਇਸ ਵਿਚ ਵਿਆਪਕ ਹੈ। ਭੇਦ ਦਾ ਭਾਵ ਹੈ ਕਾਰਜ ਦੇ ਦ੍ਰਿਸ਼ਟੀਕੋਣ ਤੋਂ ਗੁਣ ਅਤੇ ਕਰਮ ਦਾ ਵਖੇਵਾਂ (2) ਕਾਰਣ ਦਾ ਦ੍ਰਿਸ਼ਟੀਕੋਣ ਕਾਰਜ ਤੋਂ ਉਚੇਰਾ ਹੋਣਾ। ਅਭੇਦ ਦਾ ਭਾਵ ਹੈ ਅਸਲੇ ਦੀ ਏਕਤਾ ਕਾਰਜ ਦੇ ਨੁਕਤਾ-ਨਿਗਾਹ ਤੋਂ। ਕਾਰਜ ਵਿਚ ਵਿਆਪਕਤਾ ਕਾਰਣ ਦੇ ਨੁਕਤਾ ਨਿਗਾਹ ਤੋਂ।

ਨਿੰਬਾਰਕ ਇਹ ਨਹੀਂ ਮੰਨਦਾ ਕਿ ਮੁਕਤੀ ਲਈ ਗ੍ਰਹਸਥ ਤਿਆਗਣ ਦੀ ਲੋੜ ਹੈ। ਨਿਸ਼ਕਾਮ ਕਰਮ ਕਰ ਕੇ ਗਹਸਥੀ ਵੀ ਮੁਕਤ ਹੋ ਸਕਦਾ ਹੈ।

## ਵੱਲਭ ਦਾ ਸ਼ੁੱਧ ਅਦ੍ਵੈਤ

ਵੱਲਭ ਤੇ ਸ਼ੰਕਰ ਵਿਚ ਭੇਦ ਇਸ ਗੱਲ ਤੇ ਹੈ ਕਿ ਵੱਲਭ ਵੇਦਾਂ, ਉਪਨਿਸ਼ਦਾਂ, ਭਗਵਤ ਗੀਤਾ ਅਤੇ ਸ਼੍ਰੀਮਦ ਭਾਗਵਤ ਦੇ ਅਰਥਾਂ ਵਿਚ ਤਰਕ ਨੂੰ ਥਾਂ ਨਹੀਂ ਦੇਂਦਾ। ਉਹ ਇਨ੍ਹਾਂ ਪਵਿਤ੍ਰ ਪੁਸਤਕਾਂ ਦੇ ਲਫ਼ਜ਼ੀ ਅਰਥ ਕਰਦਾ ਹੈ ਤੇ ਸ਼ੰਕਰ ਤੇ ਇਹ ਨੁਕਤਾਚੀਨੀ ਕਰਦਾ ਹੈ ਕਿ ਉਸ ਨੇ ਪਰਾਭੌਤਿਕ ਸਮੱਸਿਆਵਾਂ ਪੁਰ ਚਰਚਾ ਕਰਦਿਆਂ ਖੁਸ਼ਕ ਮੰਤਿਕ ਤੋਂ ਕੰਮ ਲੀਤਾ ਹੈ।

ਵੱਲਭ ਅਨੁਸਾਰ ਉੱਚਤਮ ਅਸਲੀਅਤ ਕ੍ਰਿਸ਼ਨ ਹੈ, ਜਿਸ ਨੂੰ ਉਪਨਿਸ਼ਦਾਂ ਵਿਚ ਬ੍ਰਹਮ ਕਹਿਆ ਗਇਆ ਹੈ ਤੇ ਭਾਗਵਤ ਵਿਚ ਪਰਮਾਤਮਾ। ਉਹ ਇਕ ਹੈ। ਉਸ ਦਾ ਸਾਨੀ ਕੋਈ ਨਹੀਂ। ਉਹ ਸੱਚਿਦਾਨੰਦ ਸਰੂਪ ਹੈ। ਉਹ ਰਸ ਭਰਪੂਰ ਹੈ ਤੇ ਅਮਿੱਤ ਆਨੰਦ ਉਸ ਦਾ ਅਸਲੀ ਆਕਾਰ ਹੈ। ਅਤੇ ਇਸ ਦ੍ਰਿਸ਼ਟੀਕੋਣ ਤੋਂ ਵੱਲਭ ਨੇ ਸਾਕਾਰ ਬ੍ਰਹਮ ਮੰਨਿਆ ਹੈ। ਉਹ ਸਦੀਵੀ, ਨਿਰਵਿਕਾਰ, ਹਾਜ਼ਿਰ ਨਾਜ਼ਰ, ਸਰਵੱਗ ਤੇ ਸਰਵ ਸ਼ਕਤੀਮਾਨ ਹੈ। ਉਸ ਵਿਚ ਇਹ ਕੁਦਰਤ ਹੈ ਕਿਸੇ ਸਮੇਂ ਕੋਈ ਵਸਤੂ ਅਤੇ ਹਰ ਇਕ ਵਸਤੂ ਬਣ ਸਕਦਾ ਹੈ। ਇਹੋ ਹੀ ਉਸ ਦੀ ਮਾਇਆ ਸ਼ਕਤੀ ਹੈ। ਉਸ ਦੇ ਵਿਚ ਗਿਆਨ, ਕਰਮ ਆਦਿ ਸਭ ਸ਼ਕਤੀਆਂ ਹਨ। ਉਹ ਹਰ ਇਕ ਵਸਤੂ ਦਾ ਸਿਰਜਣਹਾਰ ਹੈ ਅਤੇ ਉਪਾਦਾਨ ਤੇ ਨਮਿੱਤ ਕਾਰਣ ਦੋਵੇਂ ਹੈ। ਉਹ ਆਤਮਾਵਾਂ ਤੋਂ ਜੋ ਉਸ ਤੋਂ ਉਪਜੀਆਂ ਹਨ ਭਿੰਨ ਨਹੀਂ। ਉਹ ਭੋਗਤਾ ਹੈ। ਈਸ਼੍ਵਰ ਦੇ ਸਾਰੇ ਗੁਣ ਨਿਰੋਲ ਸੁਭਾਵਿਕ ਹਨ ਅਤੇ ਉਸ ਤੋਂ ਭਿੰਨ ਨਹੀਂ। ਉਹ ਪ੍ਰਕ੍ਰਿਤੀ ਤੇ ਚਿੱਤ ਦੋਹਾਂ ਦਾ ਮੰਬਾ ਹੈ ਤੇ ਇਨ੍ਹਾਂ ਦੇ ਭੇਦ ਉਸ ਵਿਚ ਮੁੱਕ ਜਾਂਦੇ ਹਨ। ਜਗਤ ਅਤੇ ਆਤਮਾਵਾਂ ਅਸਲੇ ਵਿਚ ਬ੍ਰਹਮ ਨਾਲ ਇਕ ਹਨ। ਇਸੇ ਲਈ ਵੱਲਭ ਦੀ ਵਿਚਾਰਾਵਲੀ ਨੂੰ ਸ਼ੁੱਧ ਅਦ੍ਵੈਤ ਆਖਿਆ ਗਇਆ ਹੈ। ਬ੍ਰਹਮ ਬਿਲਕੁਲ ਪਵਿਤ੍ਰ ਹੈ ਅਤੇ ਮਾਇਆ ਉਸ ਤੇ ਕੋਈ ਅਸਰ ਨਹੀਂ ਪਾ ਸਕਦੀ।

ਵਲਭ ਬ੍ਰਹਮ ਦੇ ਤਿੰਨ ਰੂਪ ਮੰਨਦਾ ਹੈ। (1) ਪਾਰਬ੍ਰਹਮ ਜਾਂ ਪੁਰਸ਼ੋਤਮ (2) ਅੰਤਰਯਾਮੀ ਤੇ (3) ਅਕ੍ਸ਼ਰ ਬ੍ਰਹਮ। ਬ੍ਰਹਮ, ਕ੍ਰਿਸ਼ਨ ਜਾਂ ਪੁਰਸ਼ੋਤਮ ਹੀ ਅਸਲੀ ਬ੍ਰਹਮ ਹੈ, ਰਸ ਤੇ ਆਨੰਦ ਪੂਰਿਤ ਅਤੇ ਪ੍ਰੇਮ ਅਤੇ ਪੂਜਾ ਦੀ ਵਸਤੂ। ਉਹ ਸਭ ਆਤਮਾਵਾਂ ਵਿਚ ਅੰਤਰਯਾਮੀ ਦੇ ਰੂਪ ਵਿਚ ਰਹਿੰਦਾ ਹੈ। ਅੰਤਰਯਾਮੀ ਦੇ ਰੂਪ ਵਿਚ ਉਹ ਪਰਮਿਤ ਆਨੰਦ ਦਾ ਮਾਲਿਕ ਹੈ। ਅਕ੍ਸ਼ਰ ਬ੍ਰਹਮ ਦੀ ਹਾਲਤ ਵਿਚ ਵੀ ਆਨੰਦ ਸੀਮਿਤ ਹੈ। ਗਿਆਨੀ

ਅਕ੍ਸ਼ਰ ਬ੍ਰਹਮ, ਜੋ ਪਾਰਬ੍ਰਹਮ ਦਾ ਅਧਿਆਤਮਿਕ ਸਰੂਪ ਹੈ, ਦਾ ਹੀ ਧਿਆਨ ਕਰਦੇ ਹਨ ਜੋ ਅੰਤ ਉਸ ਨਾਲ ਇਕਮਿਕ ਹੋ ਜਾਂਦੇ ਹਨ। ਭਗਤ ਅਕ੍ਸ਼ਰ ਬ੍ਰਹਮ ਨੂੰ ਕ੍ਰਿਸ਼ਨ ਦੇ ਚਰਨ ਜਾਂ ਪਰਮਧਾਮ ਸਮਝਦੇ ਹਨ। ਅਕ੍ਸ਼ਰ ਬ੍ਰਹਮ ਤੋਂ ਆਤਮਾਵਾਂ ਅੱਗ ਤੋਂ ਚਿੰਗਾਰੀਆਂ ਵਾਂਗ ਉਪਜਦੀਆਂ ਹਨ। ਜਦੋਂ ਪੁਰਸ਼ੋਤਮ ਗਿਆਨ ਰਾਹੀਂ ਮੁਕਤੀ ਦੇਣਾ ਚਾਹੁੰਦਾ ਹੈ ਤਾਂ ਉਹ ਅਕ੍ਸ਼ਰ ਬ੍ਰਹਮ ਨੂੰ ਚਾਰ ਰੂਪ ਧਾਰਣ ਕਰਾਂਦਾ ਹੈ। (1) ਅਕ੍ਸ਼ਰ (2) ਕਾਲ (3) ਕਰਮ ਅਤੇ (4) ਸੁਭਾਵ। ਅਕ੍ਸ਼ਰ ਬ੍ਰਹਮ ਫਿਰ ਪ੍ਰਕ੍ਰਿਤੀ ਤੇ ਪੁਰਸ਼ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ ਅਤੇ ਹਰ ਵਸਤੂ ਦੀ ਹੋਂਦ ਦਾ ਕਾਰਣ ਬਣਦਾ ਹੈ।

ਜਗਤ-ਪੁਰਸ਼ੋਤਮ ਕੇਵਲ ਇਕ ਹੈ ਅਤੇ ਉਹ ਬਹੁਤੇ ਹੋਣ ਦੀ ਇੱਛਾ ਕਰਦਾ ਹੈ। ਉਹ ਲੀਲਾ ਲਈ ਜਗਤ ਸਿਰਜਦਾ ਹੈ ਅਤੇ ਜਿਕੁਰ ਮਕੜੀ ਆਪਣੇ ਵਿਚੋਂ ਜਾਲਾ ਕੱਢਦੀ ਹੈ, ਉਹ ਆਪਣੀ ਮਰਜ਼ੀ ਅਨੁਸਾਰ ਆਪਣੇ ਸ੍ਵਰੂਪ ਵਿਚੋਂ ਜਗਤ ਸਾਜਦਾ ਹੈ। ਉਹ ਮਾਇਆ ਜਾਂ ਸ਼ਕਤੀ ਦੁਆਰਾ ਸਿਰਜਣਾ ਨਹੀਂ ਕਰਦਾ ਜੇਹਾ ਕਿ ਸ਼ੰਕਰ, ਰਾਮਾਨੁਜ ਨਿੰਬਾਰਕ ਜਾਂ ਹੋਰ ਦੂਜੇ ਸ਼ਾਸਤ੍ਰਕਾਰ ਆਖਦੇ ਹਨ। ਭਾਵੇਂ ਪਰਿਣਾਮ ਰਾਹੀਂ ਬ੍ਰਹਮ ਸ੍ਰਿਸ਼ਟੀ ਦਾ ਰੂਪ ਧਾਰਦਾ ਹੈ, ਉਸ ਦੇ ਆਪਣੇ ਆਪ ਵਿਚ ਕੋਈ ਪਰਿਣਾਮ ਨਹੀਂ ਹੁੰਦਾ। ਜਗਤ ਪਾਰਬ੍ਰਹਮ ਦਾ ਸੱਤ ਰੂਪ ਹੈ ਜਿਸ ਵਿਚ ਉਸ ਦੀ ਮਰਜ਼ੀ ਅਨੁਸਾਰ ਚਿੱਤ ਅਤੇ ਆਨੰਦ ਧੁੰਧ ਹੇਠ ਆਏ ਹੋਏ ਹਨ। ਜਗਤ ਇਸ ਲਈ ਪਾਰਬ੍ਰਹਮ ਦਾ ਅਧਿਭੌਤਿਕ ਸਰੂਪ ਹੈ ਅਤੇ ਇਹ ਮਾਇਆ ਨਹੀਂ। ਜਗਤ ਸਾਨੂੰ ਮਾਲਿਕ ਦੀ ਵਡਿਆਈ ਦਰਸਾਂਦਾ ਹੈ ਅਤੇ ਜਿਹੜੇ ਇਸ ਵਡਿਆਈ ਨੂੰ ਬੁੱਝ ਲੈਂਦੇ ਹਨ, ਉਸ ਦੀ ਪੂਜਾ ਕਰਨੋ ਨਹੀਂ ਰਹ ਸਕਦੇ।

ਜਗਤ ਵਿਚ ਹਰ ਵਸਤੂ ਬ੍ਰਹਮ ਹੈ ਅਤੇ ਅੱਡ ਅੱਡ ਵਸਤਾਂ ਵਿਚ ਅੱਡ ਅੱਡ ਗੁਣ ਈਸ਼੍ਵਰ ਦੀ ਇੱਛਾ ਅਨੁਸਾਰ ਪ੍ਰਗਟ ਹੁੰਦੇ ਹਨ। ਇਸ ਲਈ ਵਸਤੂਆਂ ਅੱਡ ਅੱਡ ਨਾਵਾਂ ਨਾਲ ਪ੍ਰਸਿੱਧ ਹਨ। ਪਰੰਤੂ ਅਵਿਦਿਆ ਆਤਮਾਵਾਂ ਦੀ ਦ੍ਰਿਸ਼ਟੀ ਨੂੰ ਧੁੰਧਲਾ ਦੇਂਦੀ ਹੈ ਅਤੇ ਉਨ੍ਹਾਂ ਦੇ ਮਨ ਵਿਚ ਜਗਤ ਦੀਆਂ ਅਸਲ ਵਸਤੂਆਂ ਦੀ ਥਾਂ ਉਨ੍ਹਾਂ ਦੇ ਮਾਇਕ ਸਰੂਪ ਪੈਦਾ ਕਰ ਦੇਂਦੀ ਹੈ। ਸਿੱਟਾ ਇਹ ਹੁੰਦਾ ਹੈ ਕਿ ਆਤਮਾਵਾਂ ਅਸਲੀ ਸਰੂਪ ਵਿਚ ਜਗਤ ਦੀਆਂ ਵਸਤੂਆਂ ਨੂੰ ਨਹੀਂ ਵੇਖਦੀਆਂ, ਉਹ ਉਨ੍ਹਾਂ ਵਿਚ ਵਿਆਮੋਹਿਕਾ ਮਾਇਆ ਦੇ ਦਰਸਾਏ ਗੁਣ ਵੇਖਦੀਆਂ ਹਨ ਅਤੇ ਅਸਲੀ ਜਗਤ ਦੀ ਥਾਂ ਆਪਣਾ ਸੰਸਾਰ ਪੈਦਾ ਕਰ ਲੈਂਦੀਆਂ ਹਨ। ਸ਼ਾਸਤ੍ਰਾਂ ਦੇ ਵਾਕ ਜੋ ਸੰਸਾਰ ਨੂੰ ਮਾਇਆ ਦੱਸਦੇ ਹਨ ਉਹ ਵਿਅਕਤੀ ਦੇ ਗ਼ਲਤ ਅਨੁਭਵ ਵਾਲੇ ਸੰਸਾਰ ਬਾਬਤ ਹੀ ਹਨ, ਅਸਲੀ ਜਗਤ ਬਾਬਤ, ਜੋ ਈਸ਼ਵਰ ਦਾ ਰੂਪ ਹੈ, ਨਹੀਂ।

ਇਹ ਮਿਥਿਆ ਸੰਸਾਰ ਅਹੰਤਾ ਅਤੇ ਮਮਤਾ ਦਾ ਉਪਜਾਇਆ ਹੋਇਆ ਹੈ ਅਤੇ ਜਦੋਂ ਬ੍ਰਹਮ ਦਾ ਗਿਆਨ ਉਪਜਦਾ ਹੈ, ਇਹ ਨਾਸ ਹੋ ਜਾਂਦਾ ਹੈ।

ਜਗਤ ਸਿਰਜਣ ਸਮੇਂ ਆਤਮਾਵਾਂ ਅਕ੍ਸ਼ਰ ਬ੍ਰਹਮ ਵਿਚੋਂ ਇਸ ਤਰ੍ਹਾਂ ਉਪਜਦੀਆਂ ਹਨ ਜਿਕੁਰ ਅੱਗ ਵਿਚੋਂ ਚਿੰਗਾਰੀਆਂ। ਆਤਮਾਵਾਂ ਅਣਗਿਣਤ ਹਨ। ਇਹ ਸਦੀਵੀ, ਅਣੂ ਰੂਪ ਅਤੇ ਬ੍ਰਹਮ ਦੀ ਅੰਸ਼ ਹਨ। ਮਾਲਿਕ ਦੀ ਇੱਛਾ ਅਨੁਸਾਰ ਆਨੰਦ ਦਾ ਗੁਣ ਇਨ੍ਹਾਂ ਵਿਚ ਦੱਬਿਆ ਹੋਇਆ ਹੈ। ਸੱਤ ਤੇ ਚਿੱਤ ਇਹ ਦੋ ਗੁਣ ਵਿੱਦਮਾਨ ਹਨ। ਆਤਮਾ ਇਕ ਚੇਤਨ ਸੱਤ ਹੈ। ਬ੍ਰਹਮ ਦੀ ਅੰਸ਼। ਸ਼ੰਕਰ ਦਾ ਕਥਨ ਕਿ ਬ੍ਰਹਮ ਉਤੇ ਮਾਇਆ ਦਾ ਆਵਰਣ ਆਤਮਾ ਉਪਜਾਂਦਾ ਹੈ ਠੀਕ ਨਹੀਂ। ਆਤਮਾ ਅਣੂ ਹੈ ਪਰੰਤੂ

ਜਦੋਂ ਦਬਿਆ ਹੋਇਆ ਆਨੰਦ ਜ਼ਾਹਿਰ ਹੋ ਜਾਂਦਾ ਹੈ ਤਾਂ ਆਤਮਾ ਵੀ ਬ੍ਰਹਮ ਵਾਂਗ ਸਰਵ ਵਿਆਪੀ ਹੋ ਜਾਂਦੀ ਹੈ। ਧਰਮ ਪੁਸਤਕਾਂ ਦੇ ਜੋ ਵਾਕ ਆਤਮਾ ਨੂੰ ਸਰਵ ਵਿਆਪੀ ਆਖਦੇ ਹਨ ਉਹ ਆਤਮਾ ਦੀ ਇਸ ਹਾਲਤ ਪੁਰ ਘਟਦੇ ਹਨ। ਆਤਮਾਵਾਂ ਦੇ ਦੁਖ ਸੁਖ ਉਨ੍ਹਾਂ ਦੇ ਪਿਛਲੇ ਕਲਪਾਂ ਦੇ ਕਰਮਾਂ ਦਾ ਫਲ ਹਨ।

ਵੱਲਭ ਆਤਮਾਵਾਂ ਨੂੰ ਤਿੰਨ ਕਿਸਮਾਂ ਵਿਚ ਵੰਡਦਾ ਹੈ। (1) ਪੁਸ਼ਟੀ (2) ਮਰਯਾਦਾ ਅਤੇ (3) ਪਰਵਾਹ। ਪਰਵਾਹ ਆਤਮਾਵਾਂ ਉਹ ਹਨ ਜੋ ਸੰਸਾਰ ਵਿਚ ਲਕਸ਼ ਰਹਿਤ ਘੁੰਮ ਰਹੀਆਂ ਹਨ ਅਤੇ ਜੋ ਪੂਰਣ ਤੌਰ ਪੁਰ ਇਸ ਵਿਚ ਖਚਿਤ ਹਨ ਅਤੇ ਕਦੀ ਈਸ਼੍ਵਰ ਦਾ ਖਿਆਲ ਨਹੀਂ ਕਰਦੀਆਂ। ਜੋ ਧਰਮ ਪੁਸਤਕਾਂ ਪੜ੍ਹਦੀਆਂ ਹਨ, ਈਸ਼੍ਵਰ ਦੇ ਅਸਲੀ ਸਰੂਪ ਨੂੰ ਸਮਝਦੀਆਂ ਹਨ ਅਤੇ ਉਸ ਦੀ ਉਸੇ ਤਰ੍ਹਾਂ ਪੂਜਾ ਕਰਦੀਆਂ ਹਨ ਉਹ ਦੂਜੀ ਕਿਸਮ ਦੀਆਂ ਹਨ। ਪੁਸ਼ਟੀ ਆਤਮਾਵਾਂ ਈਸ਼੍ਵਰ ਦੇ ਬਰਗਜ਼ੀਦਾ ਲੋਕ ਹਨ ਜਿਨ੍ਹਾਂ ਪੁਰ ਉਸ ਦੀ ਬਖਸ਼ਿਸ਼ ਹੈ ਅਤੇ ਜੋ ਅਥਾਹ ਪ੍ਰੇਮ ਦੁਆਰਾ ਉਸ ਨੂੰ ਪੂਜਦੀਆਂ ਹਨ।

## ਚੈਤੰਨਯ ਪ੍ਰਭੂ (ਅਚਿੰਤਯ-ਭੇਦਾਭੇਦ)

ਚੈਤੰਨਯ ਵੀ ਸਾਰੇ ਵੈਸ਼ਨਵ ਚਿੰਤਕਾਂ ਵਾਂਗ ਸ਼ੰਕਰ ਦੇ ਮਾਯਾਵਾਦ ਅਤੇ ਜਗਤ ਦੇ ਮਿਥਯਾਤ੍ਵ ਨੂੰ ਨਹੀਂ ਪ੍ਰਵਾਨ ਕਰਦਾ। ਸ਼ੰਕਰ ਨਿਰਗੁਣ ਬ੍ਰਹਮ ਨੂੰ ਪਰਮ-ਤੱਤ ਮੰਨਦਾ ਹੈ ਅਤੇ ਈਸ਼੍ਵਰ ਨੂੰ, ਜੋ ਸੰਸਾਰ ਦਾ ਸਿਰਜਣ, ਪੋਖਣ ਤੇ ਨਾਸ਼ ਕਰਦਾ ਹੈ, ਉਸ ਤੋਂ ਨੀਵੀਂ ਪਦਵੀ ਦੇਂਦਾ ਹੈ। ਚੈਤੰਨਯ, ਜੋ ਜਗਤ ਨੂੰ ਸੱਤ ਪ੍ਰਵਾਨ ਕਰਦਾ ਹੈ, ਨਿਰਗੁਣ ਬ੍ਰਹਮ ਨੂੰ ਪੂਰਣ ਸੱਤ ਤੀਕ ਪੁੱਜਣ ਲਈ ਇਕ ਪਉੜੀ ਦਸਦਾ ਹੈ। ਚੈਤੰਨਯ ਪ੍ਰਭੂ ਅਨੁਸਾਰ ਪੂਰਣ ਸੱਤ ਦੀ ਪ੍ਰਾਪਤੀ ਬ੍ਰਹਮ ਨੂੰ ਜਗਤ ਦਾ ਕਰਤਾ ਅਤੇ ਆਪਣੇ ਪੈਦਾ ਕੀਤੇ ਜੀਤਾਂ ਨਾਲ ਪ੍ਰੇਮ ਅਤੇ ਪਿਆਰ ਦੇ ਗੂੜ੍ਹੇ ਸੰਬੰਧ ਰਖਣ ਵਾਲਾ ਮੰਨਣ ਵਿਚ ਹੈ।

ਚੈਤੰਨਯ ਈਸ਼੍ਵਰ ਅਤੇ ਉਸ ਦੀ ਸ਼ਕਤੀ ਨੂੰ ਕ੍ਰਿਸ਼ਨ ਅਤੇ ਰਾਧਾ ਦੇ ਰੂਪ ਵਿਚ ਚਿਤ੍ਰਦਾ ਹੈ ਜਿਸ ਦਾ ਭਾਵ ਈਸ਼੍ਵਰ ਅਤੇ ਭਗਤ ਵਿਚ ਪਿਆਰ, ਸਾਥ ਅਤੇ ਪ੍ਰੇਮ ਦਾ ਗੂੜ੍ਹਾ ਸੰਬੰਧ ਕਾਇਮ ਕਰਨ ਦਾ ਹੈ। ਉਹ ਵੇਦਾਂ ਨੂੰ ਹੀ ਅਸਲੀ ਪ੍ਰਮਾਣ ਮੰਨਦਾ ਹੈ ਅਤੇ ਬਾਕੀ ਪ੍ਰਤੱਖ, ਅਨੁਮਾਨ ਆਦਿ ਨੂੰ ਤਦੋਂ ਤੀਕ ਹੀ ਠੀਕ ਸਮਝਦਾ ਹੈ ਜਦੋਂ ਉਹ ਵੇਦਾਂ ਅਨੁਸਾਰ ਹੋਣ।

ਚੈਤੰਨਯ ਅਤੇ ਉਸ ਦੇ ਅਨੁਯਾਈਆਂ ਅਨੁਸਾਰ ਵੇਦਾਂ ਦੀ ਸਿੱਖਿਆ ਪਰਮ ਤੱਤ ਬਾਬਤ ਇਸ ਪ੍ਰਕਾਰ ਹੈ। ਹਰਿ ਪਰਮ ਤੱਤ ਹੈ। ਹਰਿ ਦੀ ਅੰਗ ਕਾਨਤੀ ਦਾ ਲਿਸ਼ਕਾਰਾ (halo) ਸ਼ੰਕਰ ਦਾ ਨਿਰਗੁਣ ਬ੍ਰਹਮ ਹੈ। ਪਰਮਾਤਮਾ ਜੋ ਸ੍ਰਿਸ਼ਟੀ ਦੀ ਅੰਤਰਗਤ ਆਤਮਾ ਹੈ ਹਰਿ ਦਾ ਕੇਵਲ ਇਕ ਅੰਸ਼ ਹੈ। ਹਰਿ ਪੂਰਣ ਸ੍ਰੀ, ਪੂਰਣ ਐਸ਼ਵਰਜ, ਪੂਰਣ ਵੀਰਜ, ਪੂਰਣ ਜਸ, ਪੂਰਣ ਗਿਆਨ ਅਤੇ ਪੂਰਣ ਵੈਰਾਗ ਯੁਕਤ ਹੈ। ਹਰਿ ਆਪਣੀ ਪੂਰਣਤਾ ਵਿਚ 'ਦ੍ਵੈਤ ਵਿਚ ਏਕਤਾ' ਅਰਥਾਤ ਕ੍ਰਿਸ਼ਨ ਅਤੇ ਰਾਧਾ ਦੇ ਰੂਪ ਵਿਚ ਵਿਦਮਾਨ ਹੈ। ਦੋਵੇਂ ਇਕ ਦੂਜੇ ਨਾਲ, ਭਗਤੀ, ਪ੍ਰੇਮ ਅਤੇ ਪਿਆਰ ਦੇ ਅਟੁਟ ਬੰਧਨਾਂ ਨਾਲ ਬੱਝੇ ਹੋਏ ਹਨ।

ਪ੍ਰਸ਼ਨ ਉਠਦਾ ਹੈ ਕਿ ਹਰਿ ਜੋ 'ਸੱਤ ਚਿਤ ਆਨੰਦ' ਦੀ ਬੇਅੰਤਤਾ ਹੈ, ਉਹ

ਕ੍ਰਿਸ਼ਨ ਦੇ ਰੂਪ ਵਿਚ, ਜਿਸ ਦਾ ਆਕਾਰ ਸੀਮਿਤ ਹੈ, ਕਿਸ ਤਰ੍ਹਾਂ ਮੰਨਿਆ ਜਾ ਸਕਦਾ ਹੈ। ਇਸ ਦਾ ਉੱਤਰ ਇਹ ਦਿੱਤਾ ਗਇਆ ਹੈ ਕਿ ਇਹ ਯੁਕਤੀ ਪ੍ਰਾਕ੍ਰਿਤਿਕ ਦ੍ਰਵਾਂ ਦੀ ਆਤਮਿਕ ਹਸਤੀਆਂ ਪੁਰ ਲਾਗੂ ਨਹੀਂ ਹੁੰਦੀ। ਮਾਦੀ ਵਸਤਾਂ ਇਕ ਵੇਲੇ ਇੱਕੋ ਥਾਂ ਹੀ ਹੋ ਸਕਦੀਆਂ ਹਨ ਪਰੰਤੂ ਸ਼ੁੱਧ-ਸਤ੍ਵ ਆਕਾਰ ਵਾਲੀਆਂ ਹਸਤੀਆਂ ਜੇਹਾ ਕਿ ਹਰਿ ਹੈ ਉਹ ਸੀਮਿਤ ਆਕਾਰ ਵਿਚ ਵੀ ਪ੍ਰਗਟ ਹੋ ਸਕਦੀਆਂ ਹਨ ਅਤੇ ਨਾਲ ਹੀ ਸਰਵ ਵਿਆਪੀ ਵੀ ਹੁੰਦੀਆਂ ਹਨ। ਅਚਿੰਤਜ ਗੁਣ ਜੋ ਪ੍ਰਭੂ ਦੀ ਜਾਤ ਨੂੰ ਨਖੇੜਦੇ ਹਨ ਉਹ ਉਸ ਦੇ ਸਰੂਪ ਅਤੇ ਉਸ ਦੀਆਂ ਬੇਅੰਤ ਸ਼ਕਤੀਆਂ ਨਾਲ ਵੀ ਸੰਬੰਧਿਤ ਹਨ। ਪ੍ਰਭੂ ਦੇ ਸਰੂਪ ਅਤੇ ਉਸ ਦੀਆਂ ਬੇਅੰਤ ਸ਼ਕਤੀਆਂ ਵਿਚ ਸੰਬੰਧਿਤ ਅਚਿੰਤ ਭੇਦਾ-ਭੇਦ ਦਾ ਹੈ। ਇਸ ਤਰ੍ਹਾਂ ਭਾਵੇਂ ਇਕ ਭਾਵ ਵਿਚ ਪ੍ਰਭੂ ਆਪਣੀਆਂ ਸ਼ਕਤੀਆ ਨਾਲੋਂ, ਜੋ ਉਹ ਵਰਤਦਾ ਹੈ, ਅੱਡਰਾ ਨਹੀਂ, ਪਰੰਤੂ ਉਸ ਦੀ ਜਾਤ ਉਨ੍ਹਾ ਤੋਂ ਬਹੁਤ ਉੱਚੀ ਹੈ ਜਿਹੜੀ ਕਿ ਉਸ ਦੇ ਅਸਲੇ ਦੇ ਕਈ ਪ੍ਰਕਾਰ ਦੇ ਪ੍ਰਗਟਾਵਾਂ ਨਾਲ ਖ਼ਤਮ ਨਹੀਂ ਹੋ ਜਾਂਦੀ।

ਜੋ ਸ਼ਕਤੀਆਂ ਹਰਿ ਵਰਤਦਾ ਹੈ ਉਹ ਇਹ ਹਨ : ਚਿੱਤ-ਸ਼ਕਤੀ, ਜੀਵ-ਸ਼ਕਤੀ, ਅਤੇ ਮਾਇਆ-ਸ਼ਕਤੀ। ਇਹ ਤਿੰਨ ਪ੍ਰਕਾਰ ਉਸ ਦੀ ਸ੍ਵਰੂਪ ਸ਼ਕਤੀ ਦੇ ਹਨ। ਚਿੱਤ-ਸ਼ਕਤੀ ਤੋਂ ਪ੍ਰਕਾਸ਼ ਅਤੇ ਬੁੱਧੀ ਦੀ ਉਤਪੱਤੀ ਹੈ। ਜੀਵ ਸ਼ਕਤੀ ਸੀਮਿਤ ਆਤਮਾਵਾਂ ਵਿਚ ਆਪਣੇ ਆਪ ਨੂੰ ਵੰਡਣ ਅਤੇ ਅਨੇਕ ਹੋਣ ਦਾ ਨਾਮ ਹੈ। ਮਾਇਆ-ਸ਼ਕਤੀ ਦੁਆਰਾ ਅਚੇਤ ਸੰਸਾਰ ਵਿਚ ਮਾਦੀ ਅਤੇ ਚੇਤਨਾ ਰਹਿਤ ਵਸਤਾਂ ਹੋਂਦ ਵਿਚ ਆਉਂਦੀਆਂ ਹਨ। ਇਸ ਤਰ੍ਹਾਂ ਹਰਿ ਇਹ ਤਿੰਨ ਸ਼ਕਤੀਆਂ ਵਰਤ ਕੇ ਅਨੇਕ ਜੀਵਾਂ ਅਤੇ ਮਾਦੀ ਹਸਤੀਆਂ ਦਾ ਰੂਪ ਧਾਰਦਾ ਹੈ। ਇਹ ਇਕ ਅਜੇਹਾ ਭੇਦ ਹੈ ਜਿਥੇ ਮੰਤਕੀ ਦਲੀਲਾਂ ਨਹੀਂ ਅਪੜ ਸਕਦੀਆਂ।

ਸ਼ੰਕਰ ਦੇ ਅਨੁਯਾਈ ਬ੍ਰਹਮ ਦੇ ਸ੍ਵਰੂਪ ਲਕਸ਼ਣਾਂ ਅਤੇ ਤਟਸਥ ਲਕਸ਼ਣਾਂ ਵਿਚ ਫ਼ਰਕ ਕਰਦੇ ਹਨ। ਸੱਤ—ਚਿੱਤ—ਆਨੰਦ ਨੂੰ ਉਹ ਬ੍ਰਹਮ ਦਾ ਅਸਲਾ ਦੱਸਦੇ ਹਨ ਅਤੇ ਉਸ ਸੰਬੰਧ ਨੂੰ ਜੋ ਉਸ ਦਾ ਉਸ ਦੇ ਸਾਜੇ ਜਗਤ ਅਤੇ ਜੰਤੂਆਂ ਨਾਲ ਹੈ ਤਟਸਥ ਲਕਸ਼ਣ ਆਖਦੇ ਹਨ ਕਿਉਂਜੋ ਇਹ ਲਕਸ਼ਣ ਅਵਿਦਿਆ ਦੇ ਆਵਰਣ ਕਾਰਣ ਉਸ ਨੂੰ ਸ੍ਰਿਸ਼ਟੀ ਦਾ ਕਰਤਾ, ਪੋਖਤਾ ਅਤੇ ਹਰਤਾ ਪ੍ਰਗਟ ਕਰਦੇ ਹਨ। ਇਹ ਮਿਥਿਆ ਆਭਾਸ ਹੈ। ਪਰ ਚੈਤਨਯ ਅਤੇ ਹੋਰ ਵੈਸ਼ਨਵਾਂ ਦੇ ਚਿੰਤਨ ਅਨੁਸਾਰ ਇਹ ਦਿਸਦਾ ਜਗਤ ਮਿਥਿਆ ਆਭਾਸ ਨਹੀਂ ਇਸ ਲਈ ਉਹ ਸ੍ਵ-ਰੂਪ ਅਤੇ ਤਟਸਥ ਲਕਸ਼ਣਾਂ ਵਿਚ ਕੋਈ ਫਰਕ ਨਹੀਂ ਕਰਦੇ। ਇਹ ਤਟਸਥ ਲਕਸ਼ਣ ਵੀ ਉਸ ਦੇ ਅਸਲੇ ਦੇ ਪ੍ਰਗਟਾਉ ਦੇ ਵੱਖ ਵੱਖ ਪ੍ਰਕਾਰ ਹਨ।

ਪ੍ਰਭੂ ਅਤੇ ਜੀਵਾਂ ਦੇ ਸੰਬੰਧ ਨੂੰ ਬਲਦੀ ਅੱਗ ਵਿਚੋਂ ਨਿਕਲਦੀਆਂ ਚੰਗਾਰੀਆਂ ਨਾਲ ਉਪਮਾ ਦਿਤੀ ਗਈ ਹੈ। ਜੀਵ, ਅਸਲੇ ਵਿਚ ਇਸ ਲਈ ਪ੍ਰਭੂ ਨਾਲੋਂ ਵੱਖਰਾ ਨਹੀਂ ਪਰੰਤੂ ਅਣੂ ਹੋਣ ਕਾਰਣ ਉਸ ਅਸਲੇ ਦਾ ਸੀਮਿਤ ਭਾਗ ਹੈ। ਪ੍ਰਭੂ ਦੀ ਮਾਇਆ ਸ਼ਕਤੀ ਪ੍ਰਧਾਨ ਦੇ ਰੂਪ ਵਿਚ ਅਚੇਤ ਮਾਦੀ ਜਗਤ ਪੈਦਾ ਕਰਦੀ ਹੈ ਅਤੇ ਅਵਿਦਿਆ ਦੇ ਰੂਪ ਵਿਚ ਜੀਵ ਨੂੰ ਆਪਣਾ ਅਸਲੀ ਰੂਪ ਭੁਲਾ ਦੇਂਦੀ ਹੈ ਅਤੇ ਜੀਵ ਆਪਣੇ ਆਪ ਨੂੰ ਸੁਤੰਤ੍ਰ ਹੋਂਦ ਵਾਲਾ ਸਮਝਣ ਲਗ ਪੈਂਦਾ ਹੈ।

ਪਦਾਰਥਕ ਜਗਤ ਭਾਵੇਂ ਮਾਇਆ-ਸ਼ਕਤੀ ਅਤੇ ਇਸ ਦੇ ਮਿਥਿਆ ਆਭਾਸ ਦੀ ਕਾਰ

ਹੈ ਪਰੰਤੂ ਇਹ ਅਸੱਤ ਨਹੀਂ । ਇਹ ਪ੍ਰਭੂ ਦੀ ਸ੍ਵ-ਰੂਪ ਸ਼ਕਤੀ ਦੇ ਇਕ ਪ੍ਰਕਾਰ ਅਰਥਾਤ ਮਾਇਆ ਸ਼ਕਤੀ ਦੀ ਕਿਰਤ ਹੋਣ ਕਰਕੇ ਇਹ ਆਪਣੇ ਸੋਮੇ ਦੇ ਸੱਤ ਦਾ ਭਾਗੀ ਹੈ ਅਤੇ ਸੀਮਿਤ ਅਣੂ-ਜੀਵ ਲਈ ਇਕ ਸਚਮੁਚਲੀ ਫਾਹੀ ਹੈ । ਪਰ ਭਾਵੇਂ ਇਹ ਗੱਲ ਠੀਕ ਹੈ ਕਿ ਇਕ ਸੱਤ ਪਦਾਰਥਕ ਜਗਤ ਹੋਣ ਕਾਰਣ ਇਹ ਵਿਅਕਤੀਗਤ ਜੀਵ ਲਈ ਭ੍ਰਾਂਤੀ ਦਾ ਕਾਰਣ ਹੈ, ਇਹ ਵੀ ਇਕ ਉਤਨਾ ਹੀ ਸੱਤ ਹੈ ਕਿ ਇਹ ਸਦਾ ਸਥਿਰ ਰਹਿਣ ਵਾਲੀ ਵਸਤੂ ਨਹੀਂ, ਨਾ ਹੀ ਸੀਮਿਤ ਜੀਵ ਉਤੇ ਇਸ ਦਾ ਪ੍ਰਭਾਵ ਸਦੀਵੀ ਹੈ । ਅਸਲ ਵਿਚ, ਪਦਾਰਥਕ ਜਗਤ ਇਕ ਸੁਧਾਰ-ਸ਼ਾਲਾ ਹੈ ਜਿਸ ਵਿਚ ਵਿਅਕਤੀ ਆਪਣੀ ਕ੍ਰਾਂਤੀਕਾਰੀ ਹਉਮੈ ਅਤੇ ਪ੍ਰਭੂ ਨੂੰ ਵਿਸਾਰਨ ਕਾਰਣ ਜੋ ਨਾਉਮੈਦੀਆਂ ਅਤੇ ਨਾਕਾਮੀਆਂ ਪੈਦਾ ਹੁੰਦੀਆਂ ਹਨ ਉਨ੍ਹਾਂ ਰਾਹੀਂ ਸੰਸਾਰਿਕ ਚਾਲਾਂ ਦੀ ਨਿਸਫਲਤਾ ਦੀ ਸੰਥਾ ਸਿਖਦਾ ਹੈ ਅਤੇ ਅੰਤ ਵਿਚ ਆਪਣੇ ਅਸਲੇ ਦੀ ਸਚਾਈ ਦਾ ਗਿਆਨ ਪ੍ਰਾਪਤ ਕਰ ਕੇ ਪ੍ਰਭੂ ਦੇ ਰਾਹ ਤੇ ਤੁਰਦਾ ਹੈ ।

ਇਹ ਰਾਹ ਭਗਤੀ, ਆਪਾ ਵਾਰਣ ਅਤੇ ਪ੍ਰੇਮ ਦਾ ਹੈ । ਸੀਮਿਤ ਜੀਵ ਨੂੰ ਇਸ ਰਾਹ ਪੁਰ ਤੁਰ ਕੇ ਆਪਣੇ ਅਸਲੀ ਸੋਮੇ ਦਾ ਗਿਆਨ ਹੁੰਦਾ ਹੈ ਕਿ ਉਹ ਨਿਰੰਕਾਰੀ ਜੋਤਿ ਦੀ ਇਕ ਚੰਗਾਰੀ ਹੈ ਅਤੇ ਉਸ ਨੂੰ ਸਦਾ ਉਸ ਦੇ ਭਾਣੇ ਵਿਚ ਤੁਰਨਾ ਚਾਹੀਦਾ ਹੈ ।

ਇਹ ਗਿਆਨ ਪਹਿਲੋਂ ਬੋਧਿਕ ਹੁੰਦਾ ਹੈ ਪਰੰਤੂ ਫਿਰ ਇਹ ਇਕ ਬਿਰਹੋਂ ਦੀ ਤੜਪ ਵਿਚ ਬਦਲ ਜਾਂਦਾ ਹੈ, ਜਿਸ ਵਿਚ ਜੀਵ ਇਹ ਮਹਸੂਸ ਕਰਦਾ ਹੈ ਕਿ ਉਸ ਦੀ ਇਹ ਭੁੱਖ ਅਤੇ ਪਿਆਸ ਬਿਨਾ ਪੂਰਣ ਜੋਤਿ ਨਾਲ ਇਕ-ਮਿਕ ਹੋਏ ਨਹੀਂ ਤ੍ਰਿਪਤ ਹੋਣੀ । ਇਹ ਰਾਗਾਤਮਕ ਭਗਤੀ ਹੈ ਜੋ ਅੰਤ ਮਹਾਭਾਵ ਦੇ ਉਤਪੰਨ ਹੋਣ ਵਿਚ ਜਾ ਪੁੱਜਦੀ ਹੈ । ਭਗਤੀ ਹੀ ਵਿਅਕਤੀ ਦੇ ਜੀਵਨ ਦਾ ਅਸਲ ਪ੍ਰਯੋਜਨ ਹੈ । ਨਿੱਤ ਮੁਕਤ ਜੀਵਾਂ ਵਿਚ ਇਹ ਭਗਤੀ ਜਨਮ ਤੋਂ ਹੀ ਪ੍ਰਗਟ ਹੁੰਦੀ ਹੈ । ਪਰ ਬੱਧ ਜੀਵਾਂ ਵਿਚ ਮਾਇਕ ਜੀਵਨ ਦੇ ਕੌੜੇ ਤਜਰਬੇ ਇਸ ਨੂੰ ਪੈਦਾ ਕਰਦੇ ਹਨ ।

ਚੈਤਨਯ ਦੇ ਭਗਤੀਵਾਦ ਅਤੇ ਬ੍ਰਹਮ-ਵਿਵਰਤਵਾਦ ਅਤੇ ਬ੍ਰਹਮ ਪਰਿਣਾਮਵਾਦ ਵਿਚ ਇਹ ਫ਼ਰਕ ਹੈ । ਵਿਵਰਤਵਾਦ ਵਿਚ ਤਾਂ ਜਗਤ ਇਕ ਅਧਿਆਸ ਅਰਥਾਤ ਮਿਥਿਆ ਦ੍ਰਿਸ਼ ਹੈ । ਪਰਿਣਾਮਵਾਦ ਅਨੁਸਾਰ ਜਗਤ ਭਾਵੇਂ ਸੱਤ ਮੰਨਿਆ ਜਾਂਦਾ ਹੈ ਪਰ ਇਸ ਨੂੰ ਪਰਮ ਤੱਤ ਦਾ ਪਰਿਣਾਮ ਮੰਨਿਆ ਜਾਂਦਾ ਹੈ । ਭੇਦਾਭੇਦ ਸਿੱਧਾਂਤ ਸ਼ਕਤੀ-ਪਰਿਣਾਮਵਾਦ ਪੇਸ਼ ਕਰਦਾ ਹੈ ਜਿਸ ਦੁਆਰਾ ਜਗਤ ਅਥਵਾ ਜੀਵ ਬ੍ਰਹਮ ਦਾ ਪਰਿਣਾਮ ਨਹੀਂ । ਇਹ ਉਸ ਦੀ ਅਚਿੰਤ੍ਯ ਸ਼ਕਤੀ ਦਾ ਪਰਿਣਾਮ ਹੈ । ਬ੍ਰਹਮ ਉਸੇ ਤਰ੍ਹਾਂ ਹੀ ਅਲੇਪ ਰਹਿੰਦਾ ਹੈ । ਪਰੰਤੂ ਉਸ ਦੀ ਅਚਿੰਤ੍ਯ ਸ਼ਕਤੀ ਦਾ ਪਰਿਣਾਮ ਹੈ ਜੋ ਚਿੱਤ, ਜੀਵ ਅਤੇ ਮਾਇਆ ਸ਼ਕਤੀ ਰੂਪ ਧਾਰਦਾ ਹੈ ਅਤੇ ਸਾਰੀ ਲੀਲਾ ਸੰਸਾਰ ਦੀ ਪਗਟ ਹੋ ਜਾਂਦੀ ਹੈ ।

# ਚੌਥਾ ਵਿਆਖਿਆਨ

## ਗੁਰੂ ਨਾਨਕ ਦੇਵ ਜੀ ਦੇ ਧਾਰਮਿਕ ਸਿੱਧਾਂਤ

ਗੁਰੂ ਨਾਨਕ ਦੇਵ ਜੀ ਨੇ ਜੋ ਸਰੂਪ ਕਰਤਾਰ ਦਾ ਵਰਣਨ ਕੀਤਾ ਹੈ ਉਸੇ ਵਿਚ ਉਨ੍ਹਾਂ ਦਾ ਭਾਰਤ ਦੇ ਬਹੁਤ ਸਾਰੇ ਚਿੰਤਕਾਂ ਨਾਲੋਂ ਚੋਖਾ ਭੇਦ ਹੋ ਗਇਆ ਹੈ। ਜੈਨ, ਬੁੱਧ ਅਤੇ ਸਾਂਖ ਸ਼ਾਸਤ੍ਰ ਤਾਂ ਨਿਰੰਕਾਰ ਦੀ ਹਸਤੀ ਹੀ ਨਹੀਂ ਮੰਨਦੇ। ਯੋਗ, ਵੈਸ਼ੇਸ਼ਿਕ ਅਤੇ ਨਿਯਾਯ ਪ੍ਰਕ੍ਰਿਤੀ ਅਤੇ ਜੀਵ ਆਤਮਾ ਨੂੰ ਪਰਮੇਸ਼੍ਵਰ ਵਾਂਗ ਇਕ ਸਦੀਵੀ ਹਸਤੀ ਮੰਨਦੇ ਹਨ। ਯੋਗ, ਪ੍ਰਕ੍ਰਿਤੀ ਵਿਚ ਸਾਂਖ ਵਾਂਗ ਤਿੰਨ ਗਣ ਤੁਮ, ਰਜ ਤੇ ਸਤ ਪ੍ਰਵਾਨ ਕਰਦਾ ਹੈ। ਜੇ ਇਨ੍ਹਾਂ ਤਿੰਨਾਂ ਦਾ ਸੰਤੁਲਨ ਰਹੇ ਤਾਂ ਪ੍ਰਕ੍ਰਿਤੀ ਵਿਚ ਕੋਈ ਕ੍ਰਿਆ ਨਹੀਂ ਹੁੰਦੀ। ਉਸ ਅਵਸਥਾ ਦਾ ਨਾਮ ਅਵਯਕ੍ਤ ਹੈ। ਪੁਰਸ਼ ਦੀ ਨਿਕਟਤਾ ਉਸ ਵਿਚ ਕ੍ਰਿਆ ਦਾ ਕਾਰਣ ਹੈ ਅਤੇ ਉਦੋਂ ਤਿੰਨਾਂ ਗੁਣਾਂ ਦਾ ਸੰਤੁਲਨ ਨਹੀਂ ਰਹਿੰਦਾ ਅਤੇ ਸੰਸਾਰ ਦੀ ਸਿਰਜਣਾ ਆਰੰਭ ਹੋ ਜਾਂਦੀ ਹੈ। ਨਿਯਾਯ ਅਤੇ ਵੈਸ਼ੇਸ਼ਿਕ ਪਰਮਾਣੂਆਂ ਨੂੰ ਮਾਦੀ ਸੰਸਾਰ ਦਾ ਉਪਾਦਾਨ ਕਾਰਣ ਮੰਨਦੇ ਹਨ। ਇਹ ਪਰਮਾਣੂ ਵੀ ਸਦੀਵੀ ਹਨ। ਇਹ ਦੋਵੇਂ ਸ਼ਾਸਤ੍ਰ ਪਰਮਾਤਮਾ ਨੂੰ ਸੰਸਾਰ ਦਾ ਨਿਮਿੱਤ ਕਾਰਣ ਮੰਨਦੇ ਹਨ। ਜੈਮਿਨੀ ਜੀ ਆਪਣੇ ਸੂਤ੍ਰਾਂ ਵਿਚ ਪਰਮੇਸ਼੍ਵਰ ਦਾ ਜ਼ਿਕਰ ਹੀ ਨਹੀਂ ਕਰਦੇ। ਵੇਦਾਂਤ ਜੀਵ ਆਤਮਾ ਅਤੇ ਸੰਸਾਰ ਦੀ ਸਿਰਜਣਾ ਵਿਚ ਮਾਇਆ ਦਾ ਪ੍ਰਭਾਵ ਮੰਨਦਾ ਹੈ। ਬ੍ਰਹਮ ਅਕਰਤ੍ਰੀ ਤੇ ਤਟਸਥ ਹੈ। ਮਾਇਆ ਨ ਸੱਤ ਹੈ ਨ ਅਸੱਤ, ਨ ਸੱਤ-ਅਸੱਤ ਹੈ। ਜੀਵ ਤੇ ਦਿਸਦਾ ਸੰਸਾਰ ਉਸ ਦੀ ਖੇਡ ਹੈ, ਪਰ ਮਾਇਆ ਕੀ ਹੈ ? ਇਹ ਸ਼ਬਦਾਂ ਵਿਚ ਨਹੀਂ ਦੱਸਿਆ ਜਾ ਸਕਦਾ। ਉਹ ਅਨਿਰਵਚਨੀਯ ਹੈ। ਪਰੰਤੂ ਗੁਰੂ ਨਾਨਕ ਦੇਵ ਜੀ ਨੇ ਮੂਲ ਮੰਤ੍ਰ ਵਿਚ ਨਿਰੰਕਾਰ ਦਾ ਸਰੂਪ ਬਿਆਨ ਕਰਦੇ ਹੋਏ ਉਸ ਨੂੰ 'ਕਰਤਾ ਪੁਰਖੁ' ਆਖਿਆ ਹੈ। 'ਸਤਿ' ਤਾਂ ਉਸ ਨੂੰ ਅੱਗੇ ਵੀ ਕਹਿਆ ਗਇਆ ਹੈ। ਚਿੱਤ ਅਰਥਾਤ ਚੇਤਨਾ ਦਾ ਮਾਲਿਕ ਵੀ ਮੰਨਿਆ ਹੈ। ਪਰੰਤੂ ਕਰਤਾ ਜਿਸ ਤੋਂ ਜੀਵ ਅਤੇ ਸੰਸਾਰ ਉਪਜੇ ਹਨ ਇਹ ਪੁਰਾਣੇ ਚਿੰਤਕਾਂ ਨੇ ਨਹੀਂ ਮੰਨਿਆ। ਉਸ ਨੂੰ '੧ਓ' ਅਰਥਾਤ ਨਿਰੰਕਾਰ ਕੇਵਲ ਇਕ ਹੈ ਮੰਨ ਕੇ ਉਨ੍ਹਾਂ ਬਹੁਤ ਸਾਰੇ ਵੈਦਿਕ ਦੇਵੀ ਦੇਵਤਿਆਂ ਤੋਂ ਸੰਸਾਰ ਦੀ ਉਤਪੱਤੀ ਨਹੀਂ ਮੰਨੀ। ਸਗੋਂ ਉਨ੍ਹਾਂ ਸਾਰੇ ਦੇਵੀ ਦੇਵਤਿਆਂ ਨੂੰ ਉਸ ਦੇ ਸਾਜੇ ਹੋਏ ਮੰਨਿਆ ਹੈ। 'ਅਜੋਨੀ' ਆਖ ਕੇ 'ਅਵਤਾਰਵਾਦ' ਨਾਲ ਆਪਣਾ ਭੇਦ ਪ੍ਰਗਟ ਕੀਤਾ ਹੈ। ਭਗਤੀ ਦੇ ਬਹੁਤ ਸਾਰੇ ਪ੍ਰਚਾਰਕ 'ਸ਼ਿਵ ਜੀ', 'ਰਾਮ ਚੰਦ੍ਰ' ਅਤੇ 'ਕ੍ਰਿਸ਼ਨ ਜੀ' ਨੂੰ ਪਰਮਾਤਮਾ ਦਾ ਅਵਤਾਰ ਮੰਨ ਕੇ ਪੂਜਦੇ ਰਹੇ ਹਨ, ਅਤੇ ਉਨ੍ਹਾਂ ਦੀਆਂ ਮੂਰਤੀਆਂ ਦੀ ਪੂਜਾ ਕਰਨਾ ਉਨ੍ਹਾਂ ਦੀ ਪ੍ਰਸੰਨਤਾ ਪ੍ਰਾਪਤ ਕਰਨ ਦਾ ਵਸੀਲਾ ਸਮਝਦੇ ਰਹੇ ਹਨ। ਪਰੰਤੂ ਗੁਰੂ ਨਾਨਕ ਦੇਵ ਜੀ ਨੇ ਸਪਸ਼ਟ ਸ਼ਬਦਾਂ ਵਿਚ ਆਖਿਆ ਹੈ ਕਿ ਮੇਰਾ ਪਰਮਾਤਮਾ ਜਨਮ ਨਹੀਂ ਲੈਂਦਾ। ਨ ਹੀ ਇਸ ਲਈ ਉਸ ਦੀ ਕੋਈ ਮੂਰਤੀ ਹੋ ਸਕਦੀ ਹੈ। ਉਪਰ ਦਿੱਤੇ ਸਿੱਧਾਤਾਂ ਦੀ ਪ੍ਰੋੜ੍ਹਤਾ ਲਈ ਉਨ੍ਹਾਂ ਦੀ ਬਾਣੀ ਵਿਚੋਂ ਪ੍ਰਮਾਣ ਦਿੱਤੇ ਜਾਂਦੇ ਹਨ।

ੴ, ਸਤਿਨਾਮੁ, ਕਰਤਾ ਪੁਰਖੁ, ਨਿਰਭਉ, ਨਿਰਵੈਰੁ, ਅਕਾਲ ਮੂਰਤਿ, ਅਜੂਨੀ ਸੈਭੰ, ਗੁਰਪ੍ਰਸਾਦਿ ॥

(ਮੂਲ ਮੰਤ੍ਰ)

ਨਿਰੰਕਾਰ ਕੇਵਲ ਇਕ ਹੈ। ਜਿਸ ਦਾ ਨਾਮ 'ਸਤਿ' ਅਰਥਾਤ ਸਦਾ ਰਹਿਣ ਵਾਲਾ ਹੈ। ਉਹ ਕਰਤਾ ਹੈ ਸੰਸਾਰ ਬਣਾ ਕੇ ਫਿਰ ਉਸ ਵਿਚ ਵਿਆਪਕ ਹੈ। ਉਸ ਨੂੰ ਕਿਸੇ ਦਾ ਡਰ ਨਹੀਂ, ਨ ਕਿਸੇ ਨਾਲ ਵੈਰ ਹੈ। ਉਸ ਦੀ ਹੋਂਦ ਤੇ ਸਮੇਂ ਦਾ ਕੋਈ ਅਸਰ ਨਹੀਂ। ਉਹ ਜੂਨੀ ਵਿਚ ਨਹੀਂ ਆਉਂਦਾ। ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੈ। ਗੁਰੂ ਦੀ ਕ੍ਰਿਪਾ ਦੁਆਰਾ ਉਸ ਨੂੰ ਲਖ ਸਕੀਦਾ ਹੈ।

ੴ

ਸਾਹਿਬੁ ਮੇਰਾ ਏਕੋ ਹੈ। ਏਕੋ ਹੈ ਭਾਈ ਏਕੋ ਹੈ ॥੧੧੪।

ਆਸਾ

ਜੇਵੈ ਨਦਰਿ ਕਰੇ ਜਾ ਦੇਖਾ ਦੂਜਾ ਕੋਈ ਨਾਹੀਂ ॥
ਏਕੋ ਰਵਿ ਰਹਿਆ ਸਭ ਥਾਈਂ ਏਕੁ ਵਸਿਆ ਮਨ ਮਾਹੀ ॥੧੩।

ਆਸਾ ਪਟੀ

ਏਕਮ ਏਕੰਕਾਰੁ ਨਿਰਾਲਾ ॥ ਅਮਰੁ ਅਜੋਨੀ ਜਾਤਿ ਨ ਜਾਲਾ ॥
ਅਗਮ ਅਗੋਚਰੁ ਰੂਪੁ ਨ ਰੇਖਿਆ। ਖੋਜਤ ਖੋਜਤ ਘਟਿ ਘਟਿ ਦੇਖਿਆ ॥੧।

ਬਿਲਾਵਲੁ ਥਿਤੀ

ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥੨। ਪਾਉੜੀ
ਤੂੰ ਆਪੇ ਆਪਿ ਵਰਤਦਾ ਆਪਿ ਬਣਤ ਬਣਾਈ ॥
ਤੁਧੁ ਬਿਨੁ ਦੂਜਾ ਕੋ ਨਹੀਂ ਤੂ ਰਹਿਆ ਸਮਾਈ ॥
ਤੇਰੀ ਗਤਿ ਮਿਤਿ ਤੂਹੈ ਜਾਣਦਾ ਤੁਧੁ ਕੀਮਤਿ ਪਾਈ ॥
ਤੂ ਅਲਖ ਅਗੋਚਰੁ ਅਗਮੁ ਹੈ ਗੁਰਮਤਿ ਦਿਖਾਈ ॥੨੮।

ਵਾਰ ਮਲਾਰ

ਸਤਿ ਨਾਮੁ

ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧।

ਜਪੁਜੀ

ਹੈ ਭੀ ਹੋਸੀ, ਜਾਇ ਨ ਜਾਸੀ, ਰਚਨਾ ਜਿਨਿ ਰਚਾਈ ॥੨੭।

ਜਪੁਜੀ

ਕਰਤਾ ਪੁਰਖੁ

ਤੂ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ ॥

ਰੰਗ ਪਰੰਗ ਉਪਾਰਜਨਾ[1] ਬਹੁ ਬਹੁ ਬਿਧਿ ਭਾਤੀ ॥
ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ ॥੧॥

ਵਾਰ ਮਾਝ

ਜਿਨਿ ਜਗੁ ਸਿਰਜਿ ਸਮਾਇਆ ਸੋ ਸਾਹਿਬੁ ਕੁਦਰਤਿ ਜਾਣੋਵਾ ॥
ਸਚੜਾ ਦੂਰਿ ਨ ਭਾਲੀਐ ਘਟਿ ਘਟਿ ਸਬਦੁ ਪਛਾਣੋਵਾ ॥

ਵਡਹੰਸ

ਪੰਚ ਭੂ[2] ਨਾਇਕੋ ਆਪਿ ਸਿਰੰਦਾ ਜਿਨਿ ਸਚ ਕਾ ਪਿੰਡੁ ਸਵਾਰਿਆ ॥

ਸੂਹੀ ਛੰਤੁ

ਪ੍ਰਕ੍ਰਿਤੀ ਦੇ ਤ੍ਰੈ ਗੁਣ ਉਸ ਦੇ ਹੁਕਮ ਤੋਂ ਉਪਜੇ ਹਨ :

ਆਪੇ ਆਪਿ ਨਿਰੰਜਨਾ ਜਿਨਿ ਆਪੁ ਉਪਾਇਆ ॥
ਆਪੇ ਖੇਲੁ ਰਚਾਇਓਨੁ ਸਭੁ ਜਗਤੁ ਸਬਾਇਆ ।
ਤ੍ਰੈ ਗੁਣ ਆਪਿ ਸਿਰਜਿਅਨੁ ਮਾਇਆ ਮੋਹੁ ਵਧਾਇਆ ।੧।

ਵਾਰ ਸਾਰੰਗ

ਤਿੰਨ ਦੇਵਤੇ ਜਿਨ੍ਹਾਂ ਨੂੰ ਸੰਸਾਰ ਦਾ ਕਰਤਾ ਦਾਤਾ ਤੇ ਹਰਤਾ ਮੰਨਿਆ ਜਾਂਦਾ ਸੀ ਉਹ ਵੀ ਉਸ ਦੇ ਪੈਦਾ ਕੀਤੇ ਹੋਏ ਹਨ :

ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ ॥ ਦੇਵੀ ਦੇਵ ਉਪਾਏ ਵੇਸਾ ॥
ਜੋਤੀ ਜਾਤੀ ਗਣਤ ਨ ਆਵੈ ॥ ਜਿਨਿ ਸਾਜੀ ਸੋ ਕੀਮਤਿ ਪਾਵੈ ॥੪॥

ਬਿਲਾਵਲੁ ਥਿਤੀ

ਹੁਕਮਿ ਉਪਾਏ ਦਸ ਅਵਤਾਰਾ ॥ ਦੇਵ ਦਾਨਵ ਅਗਣਤ ਅਪਾਰਾ ॥
ਮਾਨੈ ਹੁਕਮੁ ਸੁ ਦਰਗਹ ਪੈਝੈ[3] ਸਾਚਿ ਮਿਲਾਇ ਸਮਾਇਦਾ ॥

ਮਾਰੂ ਸੋਲਹੇ

ਬ੍ਰਹਮਾ ਬਿਸਨੁ ਮਹੇਸੁ ਦੇਵ ਉਪਾਇਆ ॥
ਬ੍ਰਹਮੇ ਦਿਤੇ ਬੇਦ ਪੂਜਾ ਲਾਇਆ ॥
ਦਸ ਅਵਤਾਰੀ ਰਾਮੁ ਰਾਜਾ ਆਇਆ ॥
ਦੈਤਾ ਮਾਰੇ ਧਾਇ ਹੁਕਮਿ ਸਬਾਇਆ ॥
ਈਸ ਮਹੇਸੁਰੁ ਸੇਵ ਤਿਨੀ ਅੰਤੁ ਨ ਪਾਇਆ ॥੩॥

ਵਾਰ ਮਲਾਰ

ਬ੍ਰਹਮਾ ਬਿਸਨੁ ਮਹੇਸੁ ਦੁਆਰੈ । ਊਭੇ ਸੇਵਹਿ ਅਲਖ ਅਪਾਰੈ ।
ਹੋਰ ਕੇਤੀ ਦਰਿ ਦੀਸੈ ਬਿਲਲਾਦੀ ਮੈ ਗਣਤ ਨ ਆਵੈ ਕਾਈ ਹੇ ।

ਮਾਰੂ ਸੋਲਹੇ

ਸਭ ਕਾਰ ਉਹ ਆਪ ਕਰਦਾ ਹੈ । ਉਸ ਦੀਆਂ ਸ਼ਕਤੀਆਂ ਦੇ ਵੱਖ ਵੱਖ ਨਾਮ ਰੱਖ ਲਏ ਗਏ ਹਨ ।

---

[1]ਉਪਾਰਜਨਾ—ਪੈਦਾ ਕੀਤੀ । [2]ਪੰਚਭੂ=ਪੰਜ ਤੱਤ । [3]ਪੈਝੈ—ਉਸ ਨੂੰ ਖਿਲਅਤ ਭਾਵ ਵਡਿਆਈ ਮਿਲਦੀ ਹੈ ।

ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ ॥੧੨॥੯॥
ਰਾਮਕਲੀ

ਮੁਕਦੀ ਗੱਲ ਇਹ ਕਿ ਉਸ ਨੇ ਸਭ ਕੁਝ ਆਪ ਕੀਤਾ ਹੈ ਅਤੇ ਕਰ ਰਹਿਆ ਹੈ। ਉਸ ਨੂੰ ਕਿਸੇ ਹੋਰ ਕਾਰਣ ਦੀ ਲੋੜ ਨਹੀਂ।

ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥
ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥
ਸਲੋਕ ਸਹਸਕ੍ਰਿਤੀ

ਨਿਰਭਉ

ਸਗਲਿਆ ਭਉ ਲਿਖਿਆ ਸਿਰਿ ਲੇਖੁ ॥
ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥੧॥
ਵਾਰ ਆਸਾ

ਨਿਰਵੈਰੁ

ਜੁਗਿ ਜੁਗਿ ਥਾਪਿ ਸਦਾ ਨਿਰਵੈਰੁ ॥ ਜਨਮਿ ਮਰਣਿ ਨਹੀ ਧੰਧਾ ਧੈਰੁ[1] ॥
ਅਕਾਲ ਮੂਰਤਿ

ਉਸ ਦੀ ਹਸਤੀ ਕਾਲ ਰਹਿਤ ਹੈ ॥

ਅਲਖ ਅਪਾਰ ਅਗੰਮ ਅਗੋਚਰ ਨਾ ਤਿਸੁ ਕਾਲੁ ਨ ਕਰਮਾ ॥
ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ ॥੧॥
ਸਾਚੇ ਸਚਿਆਰ ਵਿਟਹੁ ਕੁਰਬਾਣੁ ॥
ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ ॥੧॥ ਰਹਾਉ
ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ ॥
ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ ॥੨॥੬॥
ਸੋਰਠਿ

ਅਜੋਨੀ

ਨਾਨਕ ਨਿਰਭਉ ਨਿਰੰਕਾਰੁ ਹੋਰਿ ਕੇਤੇ ਰਾਮ ਰਵਾਲ[2] ॥
ਕੇਤੀਆ ਕੰਨੁ[3] ਕਹਾਣੀਆ ਕੇਤੇ ਬੇਦ ਬੀਚਾਰ ॥੨॥੪॥
ਵਾਰ ਆਸਾ

ਹਿੰਦੂ ਮੂਲੇ ਭੂਲੇ ਅਖੁਟੀ ਜਾਹੀ ॥ ਨਾਰਦਿ ਕਹਿਆ ਸਿ ਪੂਜ ਕਰਾਹੀ ॥
ਅੰਧੇ ਗੁੰਗੇ ਅੰਧ ਅੰਧਾਰੁ ॥ ਪਾਥਰ ਲੇ ਪੂਜਹਿ ਮੁਗਧ ਗਵਾਰ ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ॥੨॥੨੦
ਵਾਰ ਗੂਜਰੀ ਮ. ੩

[1]ਧੈਰੁ—ਦੌੜਨਾ, ਭਟਕਣਾ। [2]ਰਵਾਲ—ਧੂੜ, ਤੁੱਛ। [3]ਕੰਨੁ—ਕਾਨ੍ਹ, ਕ੍ਰਿਸ਼ਨ ਜੀ

ਪੁਨ :

ਘਰਿ ਨਾਰਾਇਣੁ ਸਭਾ ਨਾਲਿ ॥ ਪੂਜ ਕਰੇ ਰਖੈ ਨਾਵਾਲਿ ॥
ਕੁੰਗੂ ਚੰਨਣੁ ਫੁਲ ਚੜਾਏ ॥ ਪੈਰੀ ਪੈ ਪੈ ਬਹੁਤੁ ਮਨਾਏ ॥
ਮਾਣੂਆ ਮੰਗਿ ਮੰਗਿ ਪੈਨੈ ਖਾਇ ॥ ਅੰਧੀ ਕੰਮੀ ਅੰਧ ਸਜਾਇ ॥
ਭੁਖਿਆ ਦੇਇ ਨ ਮਰਦਿਆ ਰਖੈ ॥ ਅੰਧਾ ਝਗੜਾ ਅੰਧੀ ਸਥੈ ॥੧॥

ਵਾਰ ਸਾਰੰਗ

ਸੈਭੰ

ਥਾਪਿਆ ਨ ਜਾਇ ਕੀਤਾ ਨ ਹੋਇ ॥ ਆਪੇ ਆਪਿ ਨਿਰੰਜਨੁ ਸੋਇ ॥੫॥

ਜਪੁਜੀ

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥੧॥

ਵਾਰ ਆਸਾ

ਗੁਰ ਪ੍ਰਸਾਦਿ ।[1]

ਗੁਰੂ ਦੀ ਕ੍ਰਿਪਾ ਦੁਆਰਾ ਪਰਮਾਤਮਾ ਨੂੰ ਲਖ ਸਕੀਦਾ ਹੈ :

ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ ॥
ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ ॥੬॥

ਵਾਰ ਆਸਾ

ਜਿਸੁ ਜਲਨਿਧਿ ਕਾਰਣਿ ਤੁਮ ਜਗਿ ਆਏ ਸੁ ਅੰਮ੍ਰਿਤੁ ਗੁਰ ਪਾਹੀ ਜੀਉ ॥
ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ ॥੧॥

ਸੋਰਠਿ

ਇਕਿ ਰਤਨ ਪਦਾਰਥ ਵਣਜਦੇ ਇਕਿ ਕਚੈ ਦੇ ਵਾਪਾਰਾ ॥
ਸਤਿਗੁਰਿ ਤੁਠੈ ਪਾਈਅਨਿ ਅੰਦਰਿ ਰਤਨ ਭੰਡਾਰਾ ॥
ਵਿਣੁ ਗੁਰ ਕਿਨੈ ਨ ਲਧਿਆ ਅੰਧੇ ਭਉਕਿ ਮੁਏ ਕੂੜਿਆਰਾ ॥੭॥

ਵਾਰ ਮਾਝ

ਸਤਿਗੁਰ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ ॥
ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ ॥
ਮੁਕਤਿ ਪਦਾਰਥੁ ਪਾਈਐ ਅਵਗਣ ਮੇਟਣਹਾਰੁ ॥੧॥
ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥੧॥ ਰਹਾਉ ॥੧੦॥

ਸ੍ਰੀ ਰਾਗ ਅਸਟਪਦੀਆ

---

[1]ਇਸ ਵਾਕੰਸ਼ ਦਾ ਅਰਥ ਕਈ ਠੀਕ ਨਹੀਂ ਕਰਦੇ । ਉਹ ਇਸ ਵਾਕੰਸ਼ ਨੂੰ ਵੀ ਨਿਰੰਕਾਰ ਦਾ ਵਿਸ਼ੇਸ਼ਣ ਬਣਾ ਦੇਂਦੇ ਹਨ ਅਤੇ ਨਿਰੰਕਾਰ ਗੁਰੂ ਅਤੇ ਕ੍ਰਿਪਾ ਸਰੂਪ ਹੈ ਇਹ ਭਾਵ ਲੈਂਦੇ ਹਨ । ਪਰੰਤੂ ਗੁਰ ਦੇ ਰਾਰੇ ਹੇਠਾਂ ਔਂਕੜ ਨਹੀਂ । ਪ੍ਰਸਾਦਿ ਦੇ ਦੱਦੇ ਨਾਲ ਸਿਹਾਰੀ ਲੱਗੀ ਹੋਈ ਹੈ । ਜੇ ਪਾਠ ਇਹ ਹੁੰਦਾ "ਗੁਰੁ ਪ੍ਰਸਾਦੁ" ਤਾਂ ਉਨ੍ਹਾਂ ਦਾ ਅਰਥ ਠੀਕ ਬੈਠਦਾ । ਪਰ ਜੋ ਪਾਠ ਦਿੱਤਾ ਹੈ ਉਸ ਦਾ ਅਰਥ ਹੈ 'ਗੁਰੂ ਦੀ ਕ੍ਰਿਪਾ ਦੁਆਰਾ' (ਉਹ ਨਿਰੰਕਾਰ ਲਖਿਆ ਜਾ ਸਕਦਾ ਹੈ) ।

ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ ॥
ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ ॥
ਗੁਰਮੁਖਿ ਆਪੁ ਪਛਾਣੀਐ ਅਵਰ ਕਿ ਕਰੇ ਕਰਾਇ ॥੯॥੧੭॥
ਸ੍ਰੀ ਰਾਗ ਅਸਟਪਦੀਆ

ਗੁਰੂ ਬਾਣੀ ਦੁਆਰਾ ਪਰਮ ਪਦ ਦਾ ਰਾਹ ਦੱਸਦਾ ਹੈ :

ਸਤਿਗੁਰ ਸਬਦੀ ਪਾਧਰੁ ਜਾਣਿ ॥
ਗੁਰ ਕੈ ਤਕੀਐ ਸਾਚੈ ਤਾਣਿ ॥
ਨਾਮੁ ਸਮਾਲਸਿ ਰੂੜੀ ਬਾਣਿ ॥
ਥੈਂ[1] ਭਾਵੈ ਦਰੁ ਲਹਸਿ ਪਿਰਾਣਿ[2] ॥੨॥੧॥੪॥
ਮਲਾਰ ਅਸਟਪਦੀਆ

ਅਮੋੜ ਮਨ ਨੂੰ ਗੁਰ ਸਬਦ ਦਾ ਅੰਕਸ ਠੀਕ ਰਾਹ ਪੁਰ ਰਖਦਾ ਹੈ :

ਮਨੁ ਕੁੰਚਰੁ ਕਾਇਆ ਉਦਿਆਨੈ[3] ॥
ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥
ਰਾਜ ਦੁਆਰੈ ਸੋਭ ਸੁਮਾਨੈ ॥੧॥੨॥
ਗਉੜੀ ਅਸਟਪਦੀਆ

ਸਰੀਰ ਰੂਪੀ ਜੰਗਲ ਵਿਚ ਮਨ ਇਕ ਹਾਥੀ ਹੈ। ਗੁਰੂ ਸੱਚੇ ਸਬਦ ਦੇ ਅੰਕਸ ਦੁਆਰਾ ਉਸ ਨੂੰ ਰਸਤੇ ਪਾਂਦਾ ਹੈ। ਫਿਰ ਉਹ ਸਰੀਰ ਅੰਦਰ ਜੋ ਪਰਮਾਤਮਾ ਦਾ ਮਹਲ ਹੈ ਉਥੇ ਪਹੁੰਚ ਕੇ ਸ਼ੋਭਾ ਪ੍ਰਾਪਤ ਕਰਦਾ ਹੈ :

ਪ੍ਰਭੁ ਹਰਿਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ ॥
ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ[4] ॥
ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ[5] ॥੨॥
ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿਨਾਉ ॥
ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ ॥
ਜੇ ਤਿਸੁ ਭਾਵੈ ਊਜਲੀ ਸਤਸਰਿ ਨਾਵਣ ਜਾਉ ॥੩॥੯॥
ਸ੍ਰੀ ਰਾਗੁ

ਗੁਰੂ ਹਰਿ ਦੇ ਮੰਦਰ ਤੀਕ ਪਹੁੰਚਣ ਲਈ ਪਉੜੀ ਹੈ। ਗੁਰੂ ਸੰਸਾਰ ਸਾਗਰ ਤਰਨ ਲਈ ਬੇੜੀ ਹੈ, ਤੁਲਹਾ ਹੈ। ਗੁਰੂ ਨਾਮ ਵਿਚ ਲਾ ਕੇ ਨਿਹਾਲ ਕਰ ਦੇਂਦਾ ਹੈ। ਗੁਰੂ ਪਥ ਦਰਸ਼ਕ ਹੈ। ਗੁਰੂ ਪਉੜੀ ਹੈ। ਪਰੰਤੂ ਪੰਥ ਪੁਰ ਚਲਨ ਦਾ, ਪਉੜੀ ਦੁਆਰਾ ਉਪਰ ਚੜ੍ਹਨ ਦਾ ਯਤਨ ਸਿੱਖ ਨੇ ਆਪ ਕਰਨਾ ਹੈ। ਮਰਨ ਮਗਰੋਂ ਕਿਸੇ ਸਿਫਾਰਸ਼ ਆਦਿ ਦੇ ਕਰਨ ਦਾ ਕੋਈ ਇਕਰਾਰ ਗੁਰੂ ਜੀ ਦੀ ਸਿੱਖਿਆ ਵਿਚ ਨਹੀਂ। ਗੁਰੂ ਸਿੱਖ ਨੂੰ ਉਸੇ ਉੱਨਤੀ ਦੀ ਸਿਖਰ ਤੇ ਪੁਚਾ ਦੇਂਦਾ ਹੈ ਜਿਥੇ ਉਹ ਆਪ ਅਪੜਿਆ ਹੋਇਆ ਹੈ।

ਕੁਦਰਤੀ ਤੌਰ ਪੁਰ ਇਕ ਪੁੱਛ ਉਠਦੀ ਹੈ। ਜੇ ਗੁਰੂ ਦੀ ਇਤਨੀ ਮਹਮਾ ਹੈ ਤਾਂ

---

[1]ਥੈਂ—ਤੈਨੂੰ। [2]ਪਿਰਾਣਿ—ਪਛਾਣ। [3]ਉਦਿਆਨੈ—ਜੰਗਲ ਵਿਚ। [4]ਰੀਸਾਲ—ਸੁੰਦਰ।
[5]ਗੁਰੂ ਹਰੀ ਵਲ ਧਿਆਨ ਲਗਵਾ ਕੇ ਨਿਹਾਲ ਕਰ ਦੇਂਦਾ ਹੈ।

ਫਿਰ ਗੁਰੂ ਨਾਨਕ ਦੇਵ ਜੀ ਦਾ ਵੀ ਕੋਈ ਗੁਰੂ ਹੋਣਾ ਹੈ। ਇਸ ਦਾ ਉੱਤਰ ਉਨ੍ਹਾਂ ਦੀ ਜਨਮ ਸਾਖੀ ਅਤੇ ਉਨ੍ਹਾਂ ਦੀ ਆਪਣੀ ਬਾਣੀ ਵਿਚੋਂ ਮਿਲ ਜਾਂਦਾ ਹੈ।

ਗੁਰੂ ਨਾਨਕ ਦੇਵ ਦੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਉਨ੍ਹਾਂ ਨੂੰ ਨਾਮ ਦਾ ਪਿਆਲਾ ਨਿਰੰਕਾਰ ਦੀ ਦਰਗਾਹ ਵਿਚੋਂ ਮਿਲਿਆ। ਉਨ੍ਹਾਂ ਨੇ ਇਸ ਦੀ ਪ੍ਰੋੜ੍ਹਤਾ ਆਪਣੀ ਬਾਣੀ ਵਿਚ ਵੀ ਕੀਤੀ ਹੈ :

ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥
ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ ॥੫॥੧੧॥
ਸੋਰਠਿ

ਅਤੇ
ਮਿਲੈ ਗੁਰ ਸਾਚੇ ਜਿਨਿ ਰਚੁ ਰਾਚੇ[1] ਕਿਰਤੁ ਵੀਚਾਰਿ[2] ਪਤੀਣਾ ॥੪॥੮॥
ਰਾਮਕਲੀ ਅਸਟਪਦੀਆ

ਗੁਰੂ ਨਾਨਕ ਦਵ ਜੀ ਨੇ ਨਿਰੰਕਾਰ ਨੂੰ ਸਰਵ ਵਿਆਪਕ ਪਰ ਅਲੇਪ ਮੰਨਿਆ ਹੈ।

ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥
ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣ ਹੋਇ ॥੩॥੩॥
ਧਨਾਸਰੀ

ਧਰਣਿ ਗਗਨ ਨਹ ਦੇਖਉ ਦੋਇ ॥ ਨਾਰੀ ਪੁਰਖ ਸਬਾਈ ਲੋਇ ॥
ਰਵਿ ਸਸਿ ਦੇਖਉ ਦੀਪਕ ਉਜਿਆਲਾ ॥ ਸਰਬ ਨਿਰੰਤਰਿ ਪ੍ਰੀਤਮੁ ਬਾਲਾ ॥੪॥੫॥
ਗਉੜੀ ਅਸਟਪਦੀਆ

ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ ॥੨॥੧੨॥
ਵਾਰ ਆਸਾ

ਆਪਿ[3] ਖੜੋਵਹਿ ਆਪਿ ਕਰਿ ਆਪੀਣੈ ਆਪਾਹੁ ॥੧॥੧੦॥
ਵਾਰ ਸੂਹੀ

ਸਭ ਕੈ ਮਧਿ ਸਭਹੂ ਤੇ ਬਾਹਰ ਰਾਗ ਦੋਖ ਤੇ ਨਿਆਰੋ ॥੩॥੧॥੧੧॥
ਸੂਹੀ ਛੰਤ

ਨਿਰੰਕਾਰ ਬੇਅੰਤ ਹੈ। ਭਗਤ ਉਸ ਦੀ ਸਿਫਤ ਸਾਲਾਹ ਕਰ ਕੇ ਅਤੇ ਨਾਮ ਜਪ ਕੇ ਉਸ ਦੇ ਨਾਲ ਇਕ ਮਿਕ ਹੋ ਜਾਂਦੇ ਹਨ ਪਰੰਤੂ ਉਸ ਦਾ ਪਾਰ ਨਹੀਂ ਪਾ ਸਕਦੇ ॥

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ।
ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥੨੩॥
ਜਪੁਜੀ

---

[1]ਰਚੁ ਰਾਚੇ—ਜਿਸ ਨੇ ਇਹ ਰਚਨਾ ਰਚਾਈ ਹੈ। [2]ਉਸ ਦੀ ਕਿਰਤ (ਸੰਸਾਰ) ਨੂੰ ਵੀਚਾਰ ਕੇ ਮੈਨੂੰ ਉਸ ਦੀ ਵਡਿਆਈ ਪੁਰ ਨਿਸ਼ਚਾ ਆ ਗਇਆ ਹੈ। [3]ਆਪ ਸ੍ਰਿਸ਼ਟੀ ਨੂੰ ਰਚ ਕੇ ਉਸ ਵਿਚ ਖੜੋਤਾ ਹੈ ਪਰ ਹੈ ਅਲੇਪ (ਆਪਾਹੁ)।

ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥
ਜੇਵਡੁ ਆਪਿ ਜਾਣੈ ਆਪਿ ਆਪਿ ॥ ੨੪ ।

ਜਪੁਜੀ

ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ।
ਕੋਇ ਨਾ ਜਾਣੈ ਤੇਰਾ ਕੇਤਾ ਕੇਵਡੁ ਚੀਰਾ[1] ॥ ੧ । ਰਹਾਉ ।
ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥ ਸਭ ਕੀਮਤਿ ਮਿਲਿ ਕੀਮਤਿ ਪਾਈ ॥
ਗਿਆਨੀ ਧਿਆਨੀ ਗੁਰ ਗੁਰਹਾਈ ॥ ਕਹਣੁ ਨ ਜਾਈ ਤੇਰੀ ਤਿਲੁ
ਵਡਿਆਈ ॥ ੨ । ੨ ।

ਆਸਾ

ਸਾਚੇ ਨਾਮੁ ਕੀ ਤਿਲੁ ਵਡਿਆਈ ॥ ਆਖਿ ਥਕੇ ਕੀਮਤਿ ਨਹੀ ਪਾਈ ॥
ਜੇ ਸਭਿ ਮਿਲ ਕੈ ਆਖਣ ਪਾਹਿ ॥ ਵਡਾ ਨ ਹੋਵੈ ਘਾਟਿ ਨ ਜਾਇ ॥ ੨ । ੩।

ਆਸਾ

ਨਿਰੰਕਾਰ ਚੇਤਨ ਸੱਤਾ ਹੈ । ਉਹ ਵੇਖਦਾ, ਬੁਝਦਾ ਤੇ ਨਿਰਣਾ ਕਰਦਾ ਹੈ ।

ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ ਕੀਆ ॥
ਦੇਖੈ, ਬੂਝੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥ ੨੪ ।

ਆਸਾ ਪਟੀ

ਵਵੈ ਵਾਸੁਦੇਉ ਪਰਮੇਸਰੁ ਵੇਖਣ ਕਉ ਜਿਨਿ ਵੇਸ ਕੀਆ ।
ਵੇਖੈ ਚਾਖੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥੩੨।

ਆਸਾ ਪਟੀ

ਸੰਸਾਰ ਦਾ ਸਾਰਾ ਪ੍ਰਬੰਧ ਉਸ ਦੇ ਹੁਕਮ ਵਿਚ ਚਲ ਰਹਿਆ ਹੈ :

ਹੁਕਮੀ ਹੁਕਮੁ ਚਲਾਏ ਰਾਹੁ ॥੩।
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥੨।

ਜਪੁਜੀ

ਜੀਵਾਂ ਦਾ ਜਨਮ ਮਰਨ ਸਭ ਉਸ ਦੇ ਹੁਕਮ ਵਿਚ ਹੈ ॥

ਐਸਾ ਸਾਚਾ ਤੂੰ ਏਕੋ ਜਾਣੁ ॥
ਜੰਮਣ ਮਰਣਾ ਹੁਕਮ ਪਛਾਣੁ ॥੧॥ ਰਹਾਉ ।੩।

ਆਸਾ ਅਸਟਪਦੀਆ

ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥੩।੧੮।

ਵਾਰ ਆਸਾ

ਪਰ ਉਸ ਦੇ ਹੁਕਮ ਦੀ ਕਲਮ ਜੀਵਾਂ ਦੇ ਕਰਮਾਂ ਅਨੁਸਾਰ ਚਲਦੀ ਹੈ :

ਸਭੇ ਪੁਰੀਆ ਖੰਡ ਸਭਿ ਸਭੇ ਜੀਅ ਜਹਾਨ ॥
ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ[2] ॥੨।੯।

ਵਾਰ ਸਾਰੰਗ

---

[1]ਹੱਦ । [2]ਕਲਾਮ—ਕਲਮ

ਵਰਤਮਾਨ ਸਾਇੰਸ ਦੀ ਖੋਜ ਅਨੁਸਾਰ ਮਾਦੇ ਅਤੇ ਸ਼ਕਤੀ ਦੀ ਦ੍ਵੈਤ ਮਿਟ ਗਈ ਹੈ। ਮਾਦੇ ਦੇ ਪਰਮਾਣੂ ਕਈ ਭਾਂਤ ਦੇ ਬਿਜਲਾਣੂਆਂ ਤੋਂ ਬਣੇ ਹੋਏ ਸਿੱਧ ਹੋਏ ਹਨ। ਇਸ ਲਈ ਮਾਦਾ ਸ਼ਕਤੀ ਦਾ ਹੀ ਇਕ ਰੂਪ ਹੈ। ਉਹ ਸ਼ਕਤੀ ਜਿਸ ਤੋਂ ਪਦਾਰਥਕ ਸੰਸਾਰ ਅਤੇ ਜੀਵ ਆਤਮਾਵਾਂ ਉਪਜਦੀਆਂ ਹਨ ਚੇਤਨ ਹੈ। ਇਹ ਕੁਝ ਸਾਇੰਸਵੇਤਾ ਤਾਂ ਮੰਨਦੇ ਹਨ ਪਰ ਸਾਰੇ ਅਜੇ ਇਸ ਪੁਰ ਇਕ-ਰਾਇ ਨਹੀਂ ਹੋਏ।

## ਸ੍ਰਿਸ਼ਟੀ ਰਚਨਾ

ਵੇਦਾਂਤ ਜੀਵ-ਆਤਮਾ ਅਤੇ ਸੰਸਾਰ ਨੂੰ ਮਾਇਆ ਦੀ ਕਿਰਤ ਦੱਸਦਾ ਹੈ। ਸਾਂਖ ਅਤੇ ਹੋਰ ਸਾਰੇ ਸ਼ਾਸਤ੍ਰ ਇਸ ਨੂੰ ਪ੍ਰਕ੍ਰਿਤੀ ਦੀ ਖੇਡ ਵਰਣਨ ਕਰਦੇ ਹਨ। ਗਿਆਨ ਦੁਆਰਾ ਜਦੋਂ ਜੀਵ ਆਤਮਾ ਨੂੰ ਆਪਣੇ ਸਰੂਪ ਦੀ ਸਮਝ ਪੈ ਜਾਂਦੀ ਹੈ, ਤਦੋਂ ਉਹ ਇਸ ਮਾਇਆ ਜਾਂ ਪ੍ਰਕ੍ਰਿਤੀ ਦੇ ਫੰਦੇ ਵਿਚੋਂ ਨਿਕਲ ਜਾਂਦਾ ਹੈ। ਸੰਸਾਰ ਨੂੰ ਇਕ ਫੰਦਾ ਸਮਝਣਾ ਅਤੇ ਇਸ ਵਿਚੋਂ ਸਦਾ ਨਿਕਲਣ ਦੇ ਜਤਨ ਵਿਚ ਰਹਣਾ ਮਨੁੱਖ ਵਿਚ ਜੀਵਨ ਲਈ ਕੋਈ ਉਤਸਾਹ ਨਹੀਂ ਪੈਦਾ ਕਰਦਾ। ਇਸੇ ਲਈ ਜਿਨ੍ਹਾਂ ਨੂੰ ਆਤਮ ਉੱਨਤੀ ਦੀ ਇੱਛਾ ਹੁੰਦੀ ਸੀ ਉਹ ਸਭ ਸੰਸਾਰਿਕ ਕ੍ਰਿਆਵਾਂ ਦਾ ਤਿਆਗ ਕਰਕੇ, ਘਰ ਬਾਰ ਛੱਡ ਕੇ ਪਹਾੜਾਂ ਦੀਆਂ ਕੰਦ੍ਰਾਂ ਜਾਂ ਜੰਗਲਾਂ ਵਿਚ ਬੈਠ ਕੇ ਆਪਣੇ ਸਰੂਪ ਨੂੰ ਲੱਭਣ ਲਈ ਸਮਾਧੀ ਸਥਿਤ ਹੋ ਜਾਂਦੇ ਸਨ। ਅੰਨ ਪਾਣੀ ਦਾ ਬੋਝ ਵੀ ਉਨ੍ਹਾਂ ਦਾ ਦੂਜਿਆਂ ਦੀ ਕਮਾਈ ਪਰ ਜਾ ਪੈਂਦਾ ਸੀ।

ਗੁਰੂ ਨਾਨਕ ਦੇਵ ਜੀਵ-ਆਤਮਾ ਅਤੇ ਸੰਸਾਰ ਨੂੰ ਨਿਰੰਕਾਰ ਦੇ ਹੁਕਮ ਦੀ ਖੇਡ ਦੱਸਦੇ ਹਨ। ਉਸ ਦੇ ਹੁਕਮ ਅਨੁਸਾਰ ਸੰਸਾਰ ਵਿਚ ਜੀਵਨ ਗੁਜ਼ਾਰਨਾ ਦੁਖਾਂ ਦਾ ਨਾਸ ਕਰ ਦੇਂਦਾ ਹੈ। ਜਦੋਂ ਤੀਕ ਹੁਕਮ ਨਹੀਂ ਬੁਝਦਾ ਜੀਵ ਦੁਖੀ ਰਹਿੰਦਾ ਹੈ। ਇਹ ਹੁਕਮ ਕੀ ਹੈ, ਇਸ ਨੂੰ ਕਥਨੀ ਦੁਆਰਾ ਨਹੀਂ ਵਰਣਨ ਕੀਤਾ ਜਾ ਸਕਦਾ। ਪਰੰਤੂ ਜੇ ਕੋਈ ਹੁਕਮ ਬੁਝ ਲਵੇ ਤਾਂ ਉਸ ਦੀ ਹਉਮੈ ਨਾਸ ਹੋ ਜਾਂਦੀ ਹੈ ਅਤੇ ਹਉਮੈ ਤੋਂ ਉਪਜੀ ਮਮਤਾ ਉਸ ਦਾ ਖਹੜਾ ਛੱਡ ਦੇਂਦੀ ਹੈ। ਘਰ ਬਾਰ ਛੱਡਣ ਜਾਂ ਸੰਸਾਰਿਕ ਕਾਰ-ਵਿਹਾਰ ਤਿਆਗਣ ਦਾ ਕੋਈ ਲਾਭ ਨਹੀਂ। ਆਪਣੀ ਕ੍ਰਿਆ ਹਉਮੈ ਦੇ ਆਸਰੇ ਨ ਕਰੋ ਫਿਰ ਦੁਖ ਨਹੀਂ ਹੋਵੇਗਾ। ਨਿਸ਼ਕਾਮ ਕਰਮ ਕਰਨ ਤੇ ਗੁਰੂ ਜੀ ਨੇ ਜ਼ੋਰ ਦਿੱਤਾ ਅਤੇ ਕਹਿਆ ਦੂਜਿਆਂ ਦੀ ਕਮਾਈ ਤੇ ਪਲਣ ਦੀ ਥਾਂ ਦਸਾਂ ਨਵਾਂ ਦੀ ਕਿਰਤ ਕਰ ਕੇ ਨ ਕੇਵਲ ਅਪਣਾ ਝਟ ਲੰਘਾਓ ਸਗੋਂ ਲੋੜਵੰਦਾਂ ਦੀ ਵੀ ਸਹਾਇਤਾ ਕਰੋ।

ਇਸ ਦ੍ਰਿਸ਼ਟੀਕੋਣ ਨੇ ਸੰਸਾਰ ਨੂੰ ਇਕ ਫੰਦੇ ਦੀ ਸ਼ਕਲ ਦੇਣ ਦੀ ਥਾਂ ਇਕ ਧਰਮਸਾਲ ਬਣਾ ਦਿੱਤਾ, ਜਿਥੇ ਅਸਾਂ ਹੁਕਮ ਮੰਨ ਕੇ ਵਿਚਰਨਾ ਹੈ। ਹਉਮੈ ਤੇ ਮਮਤਾ ਦਾ ਨਾਸ਼ ਕਰਨਾ ਹੈ ਅਤੇ ਦੂਜਿਆਂ ਤੋਂ ਸੇਵਾ ਕਰਾਣ ਦੀ ਥਾਂ ਉਨ੍ਹਾਂ ਦੀ ਸੇਵਾ ਕਰਨੀ ਹੈ। ਉਦਾਸੀਨਤਾ ਦੀ ਥਾਂ ਸੰਸਾਰਿਕ ਜੀਵਨ ਵਿਚ ਉਤਸਾਹ ਨੇ ਮੱਲ ਲਈ ਅਤੇ ਚੜ੍ਹਦੀ ਕਲਾ ਜੀਵਨ ਨੂੰ ਸੁਖੀ ਬਣਾਨ ਦਾ ਵਸੀਲਾ ਬਣ ਗਈ। ਸੰਸਾਰ ਸੱਚੇ ਦੀ ਕਾਰ ਹੈ ਅਤੇ ਇਹ ਵੀ ਸੱਤ ਹੈ।[1] ਹੈ ਚਾਰ ਦਿਨਾਂ ਦੀ ਖੇਡ ਪਰ ਇਸ ਜੀਵਨ ਵਿਚ ਜੇ ਅਸੀਂ

---

[1]ਸਚੇ ਤੇਰੇ ਖੰਡ ਸਚੇ ਬ੍ਰਹਮੰਡ। ਸਚੇ ਤੇਰੇ ਲੋਅ ਸਚ ਆਕਾਰ। ਸਚੇ ਤੇਰੇ ਕਰਣੇ ਸਰਬ ਬੀਚਾਰ ।੧।੨। ਵਾਰ ਆਸਾ

ਗੁਰੂ ਦੇ ਦੱਸੇ ਰਾਹ ਪੁਰ ਤੁਰੀਏ ਅਤੇ ਇਸ ਖੇਡ ਨੂੰ ਉਨ੍ਹਾਂ ਦੇ ਉਲੀਕੇ ਨਿਯਮਾਂ ਅਨੁਸਾਰ ਖੇਡੀਏ ਤਾਂ ਇਹ ਜੀਵਨ ਵੀ ਸੁਖੀ ਹੋ ਜਾਏਗਾ ਅਤੇ ਸ਼ਰੀਰ ਛੱਡਣ ਮਗਰੋਂ ਵੀ ਸੁਰਖਰੂਈ ਮਿਲੇਗੀ। ਫ਼ਰਮਾਇਆ ਹੈ :

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥
ਜਪੁਜੀ

ਹੁਕਮੀ ਸਭੇ ਉਪਜਹਿ ਹੁਕਮੀ ਕਾਰ ਕਮਾਹਿ ॥
ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ ॥ ੮ । ੪ ।
ਸਿਰੀ ਰਾਗ ਅਸਟਪਦੀਆ

ਢਾਹੈ ਢਾਹਿ ਉਸਾਰੇ ਆਪੇ ਜਿਉ ਤਿਸੁ ਭਾਵੈ ਤਿਵੈ ਕਰੇ ॥
ਕਰਿ ਕਰਿ ਵੇਖੈ ਹੁਕਮੁ ਚਲਾਏ ਤਿਸੁ ਨਿਸਤਾਰੇ ਜਾ ਕਉ ਨਦਰਿ ਕਰੇ ॥ ੧੭ ।
ਆਸਾ ਪਟੀ

ਹੁਕਮੁ ਬਿਸਮਾਦੁ[1] ਹੁਕਮਿ ਪਛਾਣੈ ਜੀਅ ਜੁਗਤਿ ਸਚੁ ਜਾਣੈ ਸੋਈ ॥
ਆਪੁ ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ ॥ ੩ ।
ਰਾਮਕਲੀ ਸਿਧ ਗੋਸਟਿ

ਹੁਕਮ ਨੂੰ ਬੁੱਝਣ ਦੀ ਨਿਸ਼ਾਨੀ ਇਹ ਹੈ :

ਨਾਨਕ ਹੁਕਮੈ ਜੇ ਬੁਝੈ ਤਾ ਹਉਮੈ ਕਹੈ ਨ ਕੋਇ ॥ ੨ ।

ਇਥੇ ਆ ਕੇ ਇਹ ਪ੍ਰਸ਼ਨ ਉਠਦਾ ਹੈ ਕਿ ਜੇ ਇਹ ਸ੍ਰਿਸ਼ਟੀ ਨਿਰੰਕਾਰ ਨੇ ਸਾਜੀ ਹੈ ਤਾਂ ਬੁਰਾਈ ਇਸ ਵਿਚ ਕਿਥੋਂ ਆ ਗਈ ? ਸਾਂਖ ਅਗਿਆਨ ਨੂੰ ਅਨਾਦੀ ਸਮਝਦਾ ਹੈ। ਵੇਦਾਂਤ ਇਸ ਨੂੰ ਮਾਇਆ ਦਾ ਆਵਰਣ ਦੱਸਦਾ ਹੈ। ਸ਼ਾਮੀ ਧਰਮ ਵਿਚ ਸ਼ੈਤਾਨ ਦੀ ਮਨੌਤ ਹੈ, ਜੋ ਮਨੁੱਖਾਂ ਨੂੰ ਬੁਰਾਈ ਵਲ ਪ੍ਰੇਰਦਾ ਹੈ। ਪਰੰਤੂ ਗੁਰੂ ਸਾਹਿਬ ਇਹ ਮੰਨਦੇ ਹਨ ਕਿ ਹਉਮੈ, ਮੋਹ ਇਹ ਕਰਤੇ ਨੇ ਆਪ ਸਾਜੇ ਹਨ। ਜਗਤ ਦਾ ਕਾਰਣ ਹੀ ਹਉਮੈ ਹੈ। ਸਿੱਧਾ ਪ੍ਰਸ਼ਨ ਕੀਤਾ ਹੈ :

ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ ?

ਗੁਰੂ ਨਾਨਕ ਦੇਵ ਜੀ ਨੇ ਉੱਤਰ ਦਿੱਤਾ :

ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ ॥ ੬੮ ।
ਸਿਧ ਗੋਸਿਟ

ਤੁਧੁ ਆਪੇ ਜਗਤੁ ਉਪਾਇ ਕੈ ਤੁਧੁ ਆਪੇ ਧੰਧੈ ਲਾਇਆ ॥
ਮੋਹ ਠਗਉਲੀ ਪਾਇ ਕੈ ਤੁਧੁ ਆਪਹੁ ਜਗਤੁ ਖੁਆਇਆ ॥ ੨ । ਵਾਰ ਮਾਝ
ਛਛੈ ਛਾਇਆ ਵਰਤੀ ਸਭ ਅੰਤਰਿ ਤੇਰਾ ਕੀਆ ਭਰਮੁ ਹੋਆ ॥ ੧੦ ।

ਇਹ ਰੋਕ ਆਤਮ ਉੱਨਤੀ ਦੇ ਰਾਹ ਵਿਚ ਨਿਰੰਕਾਰ ਨੇ ਆਪ ਰੱਖੀ ਹੈ ॥ ਭੌਤਿਕ ਰੋਕਾਂ ਤੇ ਵਿਜੈ ਪ੍ਰਾਪਤ ਕਰ ਕੇ ਮਨੁੱਖੀ ਸ਼ਰੀਰ ਤਕੜਾ ਹੁੰਦਾ ਹੈ। ਇਸੇ ਤਰ੍ਹਾਂ ਇਸ ਰੋਕ ਤੇ ਵਿਜੈ ਪ੍ਰਾਪਤ ਕਰ ਕੇ ਆਤਮਾ ਪਰਮ ਪਦ ਨੂੰ ਪਹੁੰਚਦੀ ਹੈ।

---

[1]ਵਿਸਮਾਦੁ—ਹੈਰਾਨੀ ਜਨਕ

ਭਰਮੁ ਉਪਾਇ ਭੁਲਾਈਅਨੁ ਆਪੇ ਤੇਰਾ ਕਰਮੁ ਹੋਆ ਤਿਨ ਗੁਰੂ ਮਿਲਿਆ ॥ ੧੦ ।

ਆਸਾ ਪਟੀ

ਮੇਰਾ ਵਿਚਾਰ ਹੈ ਕਿ ਕਪਲ ਆਦਿ ਚਿੰਤਕਾਂ ਦਾ, ਜਿਨ੍ਹਾਂ ਅਨਾਦੀ ਪੁਰਸ਼ਾਂ ਵਿਚ ਅਗਿਆਨ ਨੂੰ ਵੀ ਅਨਾਦੀ ਮੰਨਿਆ ਹੈ, ਭਾਵ ਇਹੋ ਹੀ ਨਿਕਲਦਾ ਹੈ । ਕਈ ਭਾਰਤੀ ਚਿੰਤਕਾਂ ਨੇ ਭੌਤਿਕ ਸ੍ਰਿਸ਼ਟੀ ਦੇ ਸਾਜੇ ਜਾਣ ਦੇ ਕੁਝ ਵੇਰਵੇ ਵੀ ਦਿੱਤੇ ਹਨ ਜੇਹਾ ਕਿ ਸਾਂਖ ਸ਼ਾਸਤ੍ਰ ਦੇ ਸੰਖਿਪਤ ਵਰਣਨ ਵਿਚ ਅੱਗੇ ਦੱਸਿਆ ਗਇਆ ਹੈ । ਪਰੰਤੂ ਬਹੁਤ ਗਿਣਤੀ ਦੇ ਸ਼ਾਸਤ੍ਰਕਾਰ ਕਹਿੰਦੇ ਹਨ ਕਿ ਸੰਸਾਰ ਦਾ ਨਾਂ ਆਦਿ ਹੈ ਨਾਂ ਅੰਤ । ਇਹ ਪਰਵਾਹ ਇਸੇ ਤਰ੍ਹਾਂ ਚਲਦਾ ਰਹੇਗਾ । ਜੇ ਇਸ ਦਾ ਕੋਈ ਭਾਗ ਨਾਸ਼ ਵੀ ਹੋ ਜਾਵੇ ਤਾਂ ਨਵੇਂ ਦੀ ਸਿਰਜਣਾ ਵੀ ਨਾਲੋ ਨਾਲ ਤੁਰੀ ਰਹੇਗੀ । ਪਰੰਤੂ ਅੱਜ ਕਲ ਦੇ ਸਾਇੰਸਵੇਤਾ ਜੋ ਆਤਮਾ ਦੀ ਹਸਤੀ ਨੂੰ ਨਹੀਂ ਵੀ ਮੰਨਦੇ, ਕਹਿੰਦੇ ਹਨ ਕਿ ਜੋ ਸਥਿਤੀ ਭੌਤਿਕ ਸੰਸਾਰ ਦੀ ਅਸੀਂ ਵੇਖ ਰਹੇ ਹਾਂ ਉਹ ਨੈਬੂਲਾ ਤੋਂ ਵਿਕਾਸ ਦੁਆਰਾ ਇਥੋਂ ਤੀਕ ਪੁਜੀ ਹੈ । ਇਹ ਵਿਕਾਸ ਜਾਰੀ ਹੈ ਅਤੇ ਨਾਸ਼ ਅਤੇ ਸਿਰਜਣਾ ਇਕੱਠੇ ਚਲ ਰਹੇ ਹਨ । ਗੁਰੂ ਨਾਨਕ ਦੇਵ ਨੇ ਬਹੁਤੀ ਚਰਚਾ ਇਸ ਵਿਸ਼ੇ ਦੀ ਨਹੀਂ ਕੀਤੀ । ਪਰੰਤੂ ਕੁਝ ਇਕ ਸ਼ਬਦ ਐਸੇ ਹਨ ਜੋ ਇਸ ਪੁਰ ਕੁਝ ਚਾਨਣਾ ਪਾ ਸਕਦੇ ਹਨ :

ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥ ੧ ।

ਅਣਗਿਣਤ ਜੁਗਾਂ ਤੀਕ ਧੁੰਧੂਕਾਰ ਹੀ ਸੀ, ਨਾ ਧਰਤੀ ਸੀ ਨਾ ਆਕਾਸ਼ । ਇਹੋ ਉਸ ਦਾ ਅਪਾਰ ਹੁਕਮ ਸੀ । ਨਾ ਦਿਨ ਨਾ ਰਾਤ ਨਾ ਸੂਰਜ ਨਾ ਚੰਨ । (ਸਾਇੰਸੀ ਬੋਲੀ ਵਿਚ ਨੈਬੂਲਾ ਹੀ ਸੀ) । ਨਿਰੰਕਾਰ ਅਫੁਰ ਅਵਸਥਾ ਵਿਚ ਮਗਨ ਸੀ ॥ ਫਿਰ :

ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥ ਬਾਝੁ ਕਲਾ ਆਡਾਣੁ ਰਹਾਇਆ
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ ॥ ੧੪ ।

ਮਾਰੂ ਅੰਜੁਲੀਆ

ਫਿਰ ਇਕ ਹੋਰ ਸ਼ਬਦ ਵਿਚ ਲਿਖਿਆ ਹੈ ॥

ਸਾਚੇ ਤੇ ਪਵਨਾ[1] ਭਇਆ ਪਵਨੈ ਤੇ ਜਲੁ ਹੋਇ ॥
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥ ੧੫ ।

ਸਿਰੀ ਰਾਗ

ਪਰੰਤੂ ਜਦ ਸਿਧਾਂ ਨੇ ਇਹ ਪ੍ਰਸ਼ਨ ਕੀਤਾ ਕਿ :

'ਆਦਿ ਕਉ ਕਵਨੁ ਬੀਚਾਰੁ ਕਥਿਅਲੇ'

ਤਾਂ ਆਪ ਨੇ ਉੱਤਰ ਦਿਤਾ :

'ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ' ॥ ੨੩ ।

ਸਿਧ ਗੋਸਟਿ

ਆਰੰਭ ਕਿਸ ਤਰ੍ਹਾਂ ਹੋਇਆ ? ਇਹ ਵੀਚਾਰ ਹੈਰਾਨੀ ਜਨਕ ਹੈ । ਦਸਮ ਪਾਤਸ਼ਾਹ ਨੇ ਵੀ ਇਹੋ ਭਾਵ ਪ੍ਰਗਟ ਕੀਤਾ ਹੈ :

---

[1]ਪਵਨਾ—ਗੈਸ ਦੀ ਹਾਲਤ ਫਿਰ ਗੈਸ ਤੋਂ ਜਲ (**Liquid**).

ਤੁਮਰਾ ਲਖਾ ਨਾ ਜਾਇ ਪਸਾਰਾ ॥ ਕਿਹ ਬਿਧਿ ਸਜਾ ਪ੍ਰਥਮ ਸੰਸਾਰਾ ॥

ਅਤੇ

ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥
ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥ ੨੧ ।

ਜਪੁਜੀ

ਇਹ ਸ੍ਰਿਸ਼ਟੀ ਕਿਉਂ ਪੈਦਾ ਕੀਤੀ ? ਪੁਰਾਣੇ ਵਿਚਾਰਵਾਨਾਂ ਦਾ ਖਿਆਲ ਹੈ ਕਿ ਇਸ ਦੇ ਸਾਜਨ ਦਾ ਮੰਤਵ ਇਹ ਹੈ ਕਿ ਪੁਰਸ਼ ਪ੍ਰਕ੍ਰਿਤੀ ਜਾਂ ਮਾਇਆ ਦੀ ਖੇਡ ਨੂੰ ਸਮਝ ਕੇ ਆਪਣੇ ਅਸਲੇ ਦਾ ਗਿਆਨ ਪ੍ਰਾਪਤ ਕਰੇ ਅਤੇ ਜਨਮ ਮਰਨ ਦੇ ਗੇੜ ਤੋਂ ਛੁਟ ਜਾਏ । ਗੁਰੂ ਨਾਨਕ ਦੇਵ ਜੀ ਲਿਖਦੇ ਹਨ ਕਿ ਸ੍ਰਿਸ਼ਟੀ ਸਾਜਨ ਦਾ ਪ੍ਰਯੋਜਨ ਮਨੁੱਖੀ ਆਤਮਾ ਦਾ ਵਿਕਾਸ ਹੈ :

ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ ॥ ਆਤਮੁ ਚੀਨੈ ਸੁ ਤਤੁ ਬੀਚਾਰੇ ॥
ਸਾਚੁ ਰਿਦੈ ਸਚੁ ਪ੍ਰੇਮ ਨਿਵਾਸ ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸ ॥ ੯ । ੮ ।

ਗਉੜੀ ਅਸਟਪਦੀਆ

ਜਿਸ ਦਾ ਭਾਵ ਇਹ ਹੈ ਕਿ ਪ੍ਰਭੂ ਨੇ ਤਿੰਨ ਲੋਕ ਅਰਥਾਤ ਸੰਸਾਰ ਇਸ ਲਈ ਬਣਾਇਆ ਹੈ ਕਿ ਮਨੁੱਖ ਆਤਮ ਉੱਨਤੀ ਦੁਆਰਾ ਪਰਮ ਮਨੁੱਖ ਅਰਥਾਤ 'ਸੰਤ' ਦੀ ਪਦਵੀ ਤੀਕ ਅਪੜ ਜਾਣ । ਸੰਤ ਕੌਣ ਹਨ ? ਜਿਨ੍ਹਾਂ ਦੇ ਹਿਰਦੇ ਵਿਚ ਸੱਚੇ ਪਰਮਾਤਮਾ ਅਤੇ ਉਸ ਦੇ ਪ੍ਰੇਮ ਦਾ ਨਿਵਾਸ ਹੈ । ਫਿਰ ਕਹਿਆ ਹੈ :

ਗੁਰਮੁਖਿ ਧਰਤੀ ਸਾਚੈ ਸਾਜੀ ॥ ਤਿਸ ਮਹਿ ਓਪਤਿ ਖਪਤਿ ਸੁ ਬਾਜੀ ॥ ੩੦ ।

ਸਿਧਿ ਗੋਸਟਿ

ਇਹ ਧਰਤੀ ਸੱਚੇ ਗੁਰਮੁਖਿ ਪੈਦਾ ਕਰਨ ਲਈ ਸਾਜੀ ਹੈ । ਇਸ ਵਿਚ ਜਨਮ-ਮਰਨ ਜੋ ਹੈ ਇਕ ਖੇਡ ਹੈ । ਭਾਵ ਕਈ ਜਨਮ ਧਾਰ ਕੇ ਆਤਮਾ ਨੇ ਵਿਕਾਸ ਦੁਆਰਾ ਪਰਮ ਪਦਵੀ ਨੂੰ ਪ੍ਰਾਪਤ ਕਰਨਾ ਹੈ ।

## ਵਰਣ ਆਸ਼੍ਰਮ ਧਰਮ

ਇਕ ਹੋਰ ਸਿਧਾਂਤ ਸੰਬੰਧੀ ਪੁਰਾਣੇ ਭਾਰਤੀ ਚਿੰਤਕਾਂ ਅਤੇ ਗੁਰੂ ਨਾਨਕ ਦੇਵ ਜੀ ਦਾ ਬਹੁਤ ਮਤ ਭੇਦ ਹੈ ਉਹ ਵਰਣ ਆਸ਼੍ਰਮ ਧਰਮ ਹੈ । ਵਰਣਾਂ ਦੀ ਵੰਡ ਵੈਦਿਕ ਕਾਲ ਤੋਂ ਹੀ ਆਰੰਭ ਹੋ ਗਈ ਸੀ । ਪਰੰਤੂ ਉਸ ਸਮੇਂ ਵਰਣ ਬਦਲਣ ਦੀ ਖੁਲ੍ਹ ਸੀ । ਹਰ ਇਕ ਵਿਅਕਤੀ ਕਿਸੇ ਇਕ ਵਰਣ ਦਾ ਧਰਮ ਆਪਣੀ ਮਰਜ਼ੀ ਅਨੁਸਾਰ ਅਪਣਾ ਸਕਦਾ ਸੀ । ਕੁਝ ਸਮਾਂ ਲੰਘਣ ਤੇ ਵਰਣ ਜਨਮ ਤੋਂ ਹੀ ਨਿਸ਼ਚਿਤ ਹੋਣ ਲਗ ਪਇਆ ਅਤੇ ਮਨੂ ਜੀ ਨੇ ਇਸ ਵਿਚਾਰ ਨੂੰ ਪੱਕਾ ਕਰ ਦਿੱਤਾ । ਭਾਵੇਂ ਇਹ ਵੰਡ, ਜਿਸ ਤਰ੍ਹਾਂ ਕਈ ਵਿਚਾਰਵਾਨ ਅਜ ਕਲ੍ਹ ਕਹਿੰਦੇ ਹਨ, ਸਮਾਜਿਕ ਪ੍ਰਬੰਧ ਲਈ ਤੋਰੀ ਗਈ ਸੀ ਪਰ ਹੌਲੀ ਹੌਲੀ ਇਸ ਨੇ ਧਰਤ ਦਾ ਰੂਪ ਹੀ ਧਾਰ ਲਇਆ । ਬ੍ਰਾਹਮਣਾਂ ਦਾ ਧਰਮ ਸੀ ਵੇਦਾਂ ਦਾ ਪੜ੍ਹਨਾ ਪੜ੍ਹਾਣਾ,

ਯੱਗ ਕਰਨਾ ਅਤੇ ਕਰਾਣਾ, ਦਾਨ ਦੇਣਾ ਅਤੇ ਲੈਣਾ; ਖਤ੍ਰੀਆਂ ਦਾ ਧਰਮ ਸੀ ਵੇਦਾਂ ਦਾ ਪੜ੍ਹਨਾ, ਯੱਗ ਕਰਨੇ, ਦਾਨ ਦੇਣਾ, ਸ਼ਸਤ੍ਰਾਂ ਦੀ ਵਰਤੋਂ ਸਿੱਖਣੀ ਅਤੇ ਦੇਸ਼ ਦੀ ਰੱਖਿਆ ਕਰਨਾ ਵੈਸ਼ ਵੇਦ ਪੜ੍ਹ ਸਕਦੇ ਸਨ, ਦਾਨ ਦੇਣਾ, ਖੇਤੀ ਬਾੜੀ ਕਰਨੀ, ਵਪਾਰ, ਉਦਯੋਗ ਆਦਿ ਵਿਚ ਪਰਵਿਰਤ ਹੋਣਾ ਇਨ੍ਹਾਂ ਦਾ ਧਰਮ ਸੀ। ਸ਼ੂਦ੍ਰਾਂ ਦਾ ਧਰਮ ਸੀ ਇਨ੍ਹਾਂ ਸਾਰਿਆਂ ਦੀ ਸੇਵਾ ਬਿਨਾ ਹੀਲ ਹੁੱਜਤ ਕਰਨੀ। ਇਸਤ੍ਰੀਆਂ ਵੀ ਸ਼ੂਦਰ ਹੀ ਸਮਝੀਆਂ ਜਾਣ ਲੱਗ ਪਈਆਂ। ਜਿਸ ਵੇਲੇ ਕਿਸੇ ਵਿਅਕਤੀ ਜਾਂ ਟੋਲੇ ਨੂੰ ਭਾਈਚਾਰੇ ਦੇ ਹੋਰ ਮਨੁੱਖਾਂ ਉਪਰ ਕੁਝ ਅਧਿਕਾਰ ਪ੍ਰਾਪਤ ਹੋ ਜਾਣ ਤਾਂ ਉਹ ਕੁਦਰਤੀ ਤੌਰ ਪੁਰ ਉਨ੍ਹਾਂ ਨੂੰ ਪੱਕੇ ਬਣਾਣ ਦਾ ਯਤਨ ਕਰਦਾ ਹੈ। ਬ੍ਰਹਮਣ ਵਰਣ ਸਭ ਤੋਂ ਉੱਤਮ ਸੀ। ਉਨ੍ਹਾਂ ਨੇ ਇਹ ਯਤਨ ਕੀਤਾ ਕਿ ਭਾਵੇਂ ਕਿਸੇ ਵਿਅਕਤੀ ਵਿਚ ਉਹ ਗੁਣ ਹੋਣ ਜਾਂ ਨਾ ਹੋਣ ਜਿਹੜੇ ਇਕ ਬ੍ਰਹਮਣ ਵਿਚ ਹੋਣੇ ਚਾਹੀਦੇ ਹਨ, ਜੇ ਉਸ ਨੇ ਬ੍ਰਹਮਣ ਦੇ ਘਰ ਜਨਮ ਲੈ ਲੀਤਾ ਹੈ ਤਾਂ ਉਹ ਪੂਜਣ ਯੋਗ ਹੈ। ਆਪਣੀ ਉੱਚੀ ਪਦਵੀ ਨੂੰ ਕਾਇਮ ਰਖਣ ਲਈ ਉਨ੍ਹਾਂ ਕਈ ਕਿਸਮਾਂ ਦੇ ਭਰਮ ਜਨਤਾ ਵਿਚ ਫੈਲਾ ਦਿੱਤੇ। ਜਨਮ ਤੋਂ ਲੈ ਕੇ ਮਰਨ ਪ੍ਰਯੰਤ ਜਿਤਨੇ ਵੀ ਸੰਸਕਾਰ ਇਸ ਵਿਅਕਤੀ ਲਈ ਕਰਨ ਯੋਗ ਮੰਨੇ ਗਏ ਸਨ ਉਨ੍ਹਾਂ ਸਾਰਿਆਂ ਵਿਚ ਬ੍ਰਹਮਣ ਦੀ ਪ੍ਰੋਹਤਾਈ ਜ਼ਰੂਰੀ ਸੀ। ਭਾਵੇਂ ਜਿਸ ਵੇਲੇ ਇਹ ਵਿਵਸਥਾ ਚਲਾਈ ਗਈ ਸੀ ਉਸ ਵੇਲੇ ਉਸ ਦਾ ਕੁਝ ਲਾਭ ਹੋਵੇ, ਹੁਣ ਵਰਣ ਜਾਤਾਂ ਪਾਤਾਂ ਵਿਚ ਵੰਡੇ ਜਾ ਕੇ ਬਹੁਤ ਹਾਨੀਕਾਰਕ ਹੋ ਗਏ ਸਨ। ਹਿੰਦੂ ਸਮਾਜ ਵਿਚ ਯਕਜਿਹਤੀ ਇਸ ਵੰਡ ਨੇ ਅਸੰਭਵ ਬਣਾ ਦਿੱਤੀ ਸੀ। ਗੁਰੂ ਨਾਨਕ ਦੇਵ ਜੀ ਨੇ ਕਹਿਆ ਕਿ ਸਭ ਮਨੁੱਖ ਇਕ ਨਿਰੰਕਾਰ ਦੀ ਸਿਰਜਣਾ ਹਨ। ਉਨ੍ਹਾਂ ਵਿਚ ਨੀਵਾਂ ਉੱਚਾ ਕੋਈ ਨਹੀਂ। ਬਚਨ ਹੈ :

ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ ॥
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥
ਸਰਬ ਸਬਦੰ ਤ ਏਕ ਸਬਦੰ ਜੇ ਕੋ ਜਾਨਸਿ ਭੇਉ ॥

ਸਲੋਕ ਸਹਸਕ੍ਰਿਤੀ

(ਕਹਿਆ ਜਾਂਦਾ ਹੈ ਕਿ) ਜੋਗੀਆਂ ਦਾ ਧਰਮ ਗਿਆਨ ਦੀ ਪ੍ਰਾਪਤੀ, ਬ੍ਰਹਮਣਾਂ ਦਾ ਧਰਮ ਹੈ ਬੇਦ-ਉਕਤ ਰੀਤੀਆਂ, ਖਤ੍ਰੀਆਂ ਦਾ ਧਰਮ ਹੈ ਸੂਰਮਤਾ ਅਤੇ ਸੂਦ੍ਰਾਂ ਦਾ ਧਰਮ ਪਰਾਈ ਸੇਵਾ ਕਰਨੀ। ਪਰੰਤੂ ਸਾਰਿਆਂ ਦਾ ਧਰਮ ਇੱਕੋ ਹੈ, ਜੇ ਕੋਈ ਇਸ ਭੇਦ ਨੂੰ ਸਮਝ ਲਵੇ। ਉਹ ਭੇਤ ਇਹ ਹੈ "ਕਿ ਇਕ ਪਰਮਾਤਮਾ ਸਭ ਦੇਵਤਿਆਂ ਦਾ ਦੇਵਤਾ ਹੈ ਅਤੇ ਉਸ ਤੋਂ ਸਭ ਆਤਮਾਵਾਂ ਉਪਜੀਆਂ ਹਨ। ਫਿਰ ਉਹ ਸਾਰੀਆਂ ਆਤਮਾਵਾਂ ਵਿਚ ਵਸ ਰਹਿਆ ਹੈ।" ਫਿਰ ਧਰਮ ਕਿਸ ਤਰ੍ਹਾਂ ਵਰਣਾਂ ਦੇ ਵੱਖੋ ਵੱਖਰੇ ਹੋ ਸਕਦੇ ਹਨ? ਗੁਰੂ ਨਾਨਕ ਦੇਵ ਜੀ ਦਾ ਮਤ ਇਹ ਸੀ ਕਿ ਨਾ ਕੇਵਲ ਹਿੰਦੂ ਜਾਤੀ ਦੇ ਚਹੁ ਵਰਣਾਂ ਦਾ ਧਰਮ ਇੱਕੋ ਹੈ, ਸਭ ਮਨੁੱਖਾਂ ਲਈ ਜੋ ਉਸ ਨਿਰੰਕਾਰ ਦੇ ਹੁਕਮ ਤੋਂ ਪੈਦਾ ਹੋਏ ਹਨ ਪਰਮ ਤੱਤ ਦੀ ਪ੍ਰਾਪਤੀ ਦਾ ਰਾਹ ਇੱਕੋ ਹੈ :

ਏਕੋ ਧਰਮੁ ਦ੍ਰਿੜੈ ਸਚੁ ਕੋਈ। ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥
ਅਨਹਦਿ[1] ਰਾਤਾ ਏਕ ਲਿਵ ਤਾਰ। ਓਹੁ ਗੁਰਮੁਖਿ ਪਾਵੈ ਅਲਖ ਅਪਾਰ ॥੪॥੩॥

ਬਸੰਤੁ ਅਸਟਪਦੀਆ

---

[1]ਅਨਹਦ—ਜੋ ਨਾਸ ਨਹੀਂ ਹੁੰਦਾ, ਪਰਮਾਤਮਾ

ਭਾਵੇਂ ਹਿੰਦੂ ਅਤੇ ਮੁਸਲਮਾਨ ਦੋ ਧਰਮ ਪ੍ਰਸਿੱਧ ਹਨ ਪਰੰਤੂ :

ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ ॥
ਕੁਫਰ ਗੋਅ[1] ਕੁਫਰਾਣੈ[2] ਪਇਆ ਦਝਸੀ ॥੯॥

ਵਾਰ ਮਾਝ

ਕਾਮਯਾਬ ਉਹੀ ਹੋਵੇਗਾ ਜੋ ਇਕ ਨਿਰੰਕਾਰ ਨੂੰ ਪਛਾਣੇਗਾ। ਉਸ ਤੋਂ ਮੁਨਕਰ ਹੋਣ ਵਾਲਾ ਆਪਣੀ ਨਾਸ਼ੁਕਰੀ ਵਿਚ ਪਇਆ ਸੜਦਾ ਰਹੇਗਾ। ਫਿਰ ਇਸ ਨੂੰ ਸਪਸ਼ਟ ਕਰਦਿਆਂ ਕਹਿਆ :

ਰਾਹ ਦੋਵੈ ਖਸਮੁ ਏਕੋ ਜਾਣੁ ॥ ਗੁਰ ਕੈ ਸਬਦਿ ਹੁਕਮੁ ਪਛਾਣੁ ॥
ਸਗਲ ਰੂਪ ਵਰਨ ਮਨ ਮਾਹੀ ॥ ਕਹੁ ਨਾਨਕ ਏਕੋ ਸਾਲਾਹੀ ॥੯॥੫॥

ਗਉੜੀ ਅਸਟਪਦੀਆ

ਮਜ਼ਹਬ ਭਾਵੇਂ ਦੋ ਹਨ ਪਰ ਸਭ ਦਾ ਮਾਲਿਕ ਇੱਕੋ ਹੈ। ਗੁਰੂ ਦੀ ਸਿੱਖਿਆ ਦੁਆਰਾ ਉਸ ਦੇ ਹੁਕਮ ਨੂੰ ਪਛਾਣੋ। ਉਹ ਇੱਕੋ ਹੀ ਸਾਰੇ ਰੂਪਾਂ, ਵਰਣਾਂ ਅਤੇ ਸਭ ਜੀਵਾਂ ਦੇ ਮਨਾਂ ਵਿਚ ਵਰਤ ਰਹਿਆ ਹੈ। ਨਾਨਕ ਆਖਦਾ ਹੈ ਉਸ ਇਕ ਦੀ ਸਿਫ਼ਤ ਸਲਾਹ ਕਰੋ।

ਮਨੁੱਖ ਭਾਵੇਂ ਆਪਣੇ ਧਰਮ ਦਾ ਨਾਮ ਕੋਈ ਰਖ ਲਵੇ ਪਰੰਤੂ :

ਹੇਕੋ ਪਾਧਰੁ[3] ਹੇਕੁ ਦਰੁ ਗੁਰ ਪਉੜੀ ਨਿਜ ਥਾਨੁ ॥
ਰੂੜਉ ਠਾਕੁਰ ਨਾਨਕਾ ਸਭਿ ਸੁਖ ਸਾਚਉ ਨਾਮੁ ॥੨॥੧॥

ਵਾਰ ਮਲਾਰ

ਸਭ ਲਈ ਰਾਹ ਇੱਕੋ ਹੈ। ਇੱਕੋ ਦਰਵਾਜੇ ਪੁਰ ਸਭ ਨੇ ਜਾਣਾ ਹੈ। ਉਸ ਨਿਜ ਸਰੂਪ ਵਿਚ ਪੁੱਜਣ ਲਈ ਗੁਰੂ ਪਉੜੀ ਦਾ ਕੰਮ ਦੇਂਦਾ ਹੈ। ਉਸ ਸੁੰਦਰ ਮਾਲਿਕ ਦਾ ਸੱਚਾ ਨਾਮ ਸਾਰੇ ਸੁਖਾਂ ਦਾ ਭੰਡਾਰ ਹੈ। ਇਸ ਲਈ ਜੇ ਉਨ੍ਹਾਂ ਕਿਸੇ ਮੁਸਲਮਾਨ ਨਾਲ ਗੱਲ ਕੀਤੀ ਤਾਂ ਉਸ ਨੂੰ ਉਹੋ ਗੱਲ ਆਖੀ, ਜੋ ਕਿਸੇ ਬ੍ਰਹਮਣ ਨੂੰ ਉਪਦੇਸ਼ ਦਿੱਤਾ ਤਾਂ ਵੀ ਉਹੋ ਰਾਹ ਦੱਸਿਆ :

ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ ਮਨ ਪੰਜਵੀ ਸਿਫਤਿ ਸਨਾਇ ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥੩॥੭॥

ਵਾਰ ਮਾਝ

ਬ੍ਰਹਮਣ ਲਈ ਵੀ ਇਸੇ ਰਾਹ ਦਾ ਖਾਕਾ ਖਿੱਚਿਆ :

ਸੋ ਬ੍ਰਹਮਣੁ ਜੋ ਬਿੰਦੈ ਬ੍ਰਹਮੁ ॥ ਜਪੁ ਤਪੁ ਸੰਜਮੁ ਕਮਾਵੈ ਕਰਮੁ ॥
ਸੀਲ ਸੰਤੋਖ ਕਾ ਰਖੈ ਧਰਮੁ ॥ ਬੰਧਨ ਤੋੜੈ ਹੋਵੈ ਮੁਕਤੁ ॥
ਸੋਈ ਬ੍ਰਹਮਣੁ ਪੂਜਣ ਜੁਗਤੁ ॥੧੯॥

ਸਲੋਕ ਵਾਰਾਂ ਤੇ ਵਧੀਕ

ਹਉਲੀ ਹਉਲੀ ਚਾਰੇ ਵਰਣ ਜਾਤਾਂ ਪਾਤਾਂ ਵਿਚ ਵੰਡੇ ਗਏ ਸਨ। ਇਸ ਦੇ

---

[1]ਨਾਸਤਿਕ। [2]ਕੁਫਰਾਣੈ—ਨਾਸ਼ੁਕਰੀ। [3]ਪਾਧਰੁ—ਰਸਤਾ।

ਵਿਰੁੱਧ ਵੀ ਗੁਰੂ ਨਾਨਕ ਦੇਵ ਜੀ ਨੇ ਜ਼ੋਰਦਾਰ ਪ੍ਰਚਾਰ ਕੀਤਾ :

ਫਕੜ ਜਾਤੀ ਫਕੜੁ ਨਾਉ ॥ ਸਭਨਾ ਜੀਆ ਇਕਾ ਛਾਉ ॥
ਆਪਹੁ ਜੇ ਕੋ ਭਲਾ ਕਹਾਏ ॥ ਨਾਨਕ ਤਾਪਰੁ ਜਾਪੈ ਜਾ ਪਤਿ ਲੇਖੈ ਪਾਏ ॥੧॥੩॥
ਵਾਰ ਸਿਰੀ ਰਾਗ

ਅਰਥਾਤ ਜਾਤੀ ਤੇ ਕੁਲ ਦਾ ਅਭਿਮਾਨ ਨਿਰਮੂਲ ਹੈ। ਸਾਰੇ ਜੀਵਾਂ ਦੇ ਸਿਰ ਤੇ ਨਿਰੰਕਾਰ ਦਾ ਹੱਥ ਹੈ। ਆਪਣੇਂ ਆਪ ਨੂੰ ਜੇ ਕੋਈ ਭਲਾ ਆਖਦਾ ਹੈ, ਉਸ ਦੀ ਭਲਾਈ ਤਦੋਂ ਜਾਪੇਗੀ ਜਦੋਂ ਉਸ ਦਾ ਵਿਸ਼ਵਾਸ ਕਬੂਲ ਹੋ ਜਾਏਗਾ :

ਜਾਤੀ ਦੈ ਕਿਆ ਹਥਿ ਸਚੁ ਪਰਖੀਐ ॥ ਮਹੁਰਾ ਹੋਵੈ ਹਥਿ ਮਰੀਐ ਚਖੀਐ ॥੧੦॥
ਵਾਰ ਮਾਝ

ਆਤਮਾ ਦੇ ਵਿਕਾਸ ਨੂੰ ਵੇਖੋ। ਜਾਤੀ ਦਾ ਅਹੰਕਾਰ ਕਿਸੇ ਕੰਮ ਨਹੀਂ ॥

ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥੧॥੩॥
ਆਸਾ

ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥
ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥੧੧॥
ਵਾਰ ਆਸਾ

ਜਨਮ ਦੀ ਜਾਤ ਦਾ ਕੋਈ ਲਾਭ ਨਹੀਂ। ਜਾਤੀ ਦਾ ਨਿਰਭਰ ਕਰਮਾਂ ਪੁਰ ਹੈ :

ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥
ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥੪॥੧੦॥
ਪ੍ਰਭਾਤੀ

ਆਪ ਨੇ ਕਹਿਆ ਕਿ ਜਿਨ੍ਹਾਂ ਮਾਵਾਂ ਦੇ ਪੇਟੋਂ ਅਸੀਂ ਜੰਮਦੇ ਹਾਂ, ਜਿਨ੍ਹਾਂ ਦੇ ਗਰਭ ਵਿਚ ਰਹਿੰਦੇ ਹਾਂ, ਜਿਨ੍ਹਾਂ ਇਸਤ੍ਰੀਆਂ ਨਾਲ ਫਿਰ ਵਿਆਹ ਹੁੰਦੇ ਹਨ, ਜਿਨ੍ਹਾਂ ਦੀ ਰਾਹੀਂ ਮਨੁੱਖੀ ਨਸਲ ਅੱਗੇ ਤੁਰਦੀ ਹੈ ਉਨ੍ਹਾਂ ਨੂੰ ਸ਼ੂਦ੍ਰ ਦੱਸਣਾ ਇਕ ਭੁੱਲ ਹੈ :

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥

ਆਪ ਨੇ ਫਰਮਾਇਆ "ਜਿਸ ਮੂੰਹ ਤੋਂ, ਭਾਵੇਂ ਇਸਤ੍ਰੀ ਜਾਂ ਪੁਰਸ਼ ਦਾ ਹੋਵੇ, ਨਿਰੰਕਾਰ ਦੀ ਸਦਾ ਉਸਤਤ ਹੁੰਦੀ ਹੈ ਉਹ ਭਾਗਾਂ ਵਾਲਾ ਹੈ। ਸੱਚੇ ਦੇ ਦਰਬਾਰ ਵਿਚ ਉਹ ਮੁਖ ਉਜਲੇ ਹੋਣਗੇ।"

## ਮਨੁੱਖੀ ਜੀਵਨ ਲਕਸ਼

ਆਪਣੇ ਅਸਲੀ ਸਰੂਪ ਨੂੰ ਪਛਾਣਨਾ ਯੋਗ ਤੇ ਸਾਂਖ ਦਾ ਲਕਸ਼ ਹੈ। ਜਦੋਂ ਮਾਇਆ ਦਾ ਆਵਰਣ ਹਟ ਗਇਆ ਤਦੋਂ ਪਤਾ ਲਗੇਗਾ ਕਿ "ਤੂੰ ਆਪ ਹੀ ਉਹ" ਹੈ। 'ਮੈਂ ਬ੍ਰਹਮ ਹਾਂ' ਇਹ ਪ੍ਰਾਪਤੀ ਗਿਆਨ ਦੁਆਰਾ ਹੁੰਦੀ ਹੈ, ਇਹ ਵੇਦਾਂਤ ਦਾ

ਸਿੱਧਾਂਤ ਹੈ । ਗੁਰੂ ਨਾਨਕ ਦੇਵ 'ਆਪਾ ਪਛਾਣਨ' ਤੀਕ ਤਾਂ ਇਨ੍ਹਾਂ ਨਾਲ ਸਹਮਤ ਹਨ, ਪਰੰਤੂ ਆਪਾ ਪਛਾਣ ਕੇ ਫਿਰ ਨਿਰੰਕਾਰ ਵਿਚ ਲਿਵ ਜੋੜਨੀ ਹੈ :

ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ ॥ ਆਪੁ ਪਛਾਣੈ ਬੂਝੈ ਸੋਇ ॥
ਗੁਰ ਪ੍ਰਸਾਦਿ ਕਰੇ ਬੀਚਾਰੁ ॥ ਸੋ ਗਿਆਨੀ ਦਰਗਹ ਪਰਵਾਣੁ ॥੪॥੩੦॥

ਸ੍ਰੀ ਰਾਗ

ਆਪੁ ਪਛਾਣਿ ਰਹੈ ਲਿਵ ਲਾਗਾ ॥ ਜਨਮੁ ਜੀਤਿ ਗੁਰਮਤਿ ਦੁਖੁ ਭਾਗਾ ॥੬॥੪॥

ਬਸੰਤ ਅਸਟਪਦੀਆ

ਬਾਘੁ ਮਰੈ ਮਨੁ ਮਾਰੀਐ ਜਿਸੁ ਸਤਿਗੁਰ ਦੀਖਿਆ ਹੋਇ ॥
ਆਪੁ ਪਛਾਣੈ ਹਰਿ ਮਿਲੈ ਬਹੁੜਿ ਨ ਮਰਣਾ ਹੋਇ ॥

ਸਲੋਕ ਵਾਰਾਂ ਤੇ ਵਧੀਕ

ਪ੍ਰਕ੍ਰਿਤੀ ਜਾਂ ਕੁਦਰਤ ਨੂੰ ਫਾਹੀ ਸਮਝਣ ਦੀ ਥਾਂ ਉਸ ਵਿਚ ਕਾਦਰ ਦਾ ਜਲਵਾ ਵੇਖ ਕੇ ਉਸ ਤੋਂ ਬਲਿਹਾਰ ਜਾਓ :

'ਬਲਿਹਾਰੀ ਕੁਦਰਤਿ ਵਸਿਆ' ॥੧॥੧੨॥

ਵਾਰ ਆਸਾ

ਫਿਰ ਘਰ ਬਾਰ ਤਿਆਗਣ ਦੀ ਲੋੜ ਨਹੀਂ :

ਸਚਿ ਸਿਮਰਿਐ ਹੋਵੈ ਪਰਗਾਸੁ ॥ ਤਾ ਤੇ ਬਿਖਿਆ ਮਹਿ ਰਹੈ ਉਦਾਸੁ ॥
ਸਤਿਗੁਰ ਕੀ ਐਸੀ ਵਡਿਆਈ ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥੨॥੨੪॥

ਧਨਾਸਰੀ

ਕਿਉਂਕਿ ਜਦੋਂ ਹਉਮੈ ਤੇ ਮਮਤਾ ਮੁੱਕ ਗਈ ਫਿਰ ਗ੍ਰਹਸਥ ਬੰਧਨ ਨਹੀਂ ਰਹਿੰਦਾ :

ਰਹੈ ਅਤੀਤੁ ਜਾਣੈ ਸਭੁ ਤਿਸ ਕਾ ॥ ਤਨੁ ਮਨੁ ਅਰਪੈ ਹੈ ਇਹੁ ਜਿਸ ਕਾ ॥
ਨਾ ਓਹੁ ਆਵੈ ਨਾ ਓਹੁ ਜਾਇ ॥ ਨਾਨਕ ਸਾਚੇ ਸਾਚਿ ਸਮਾਇ ॥੮॥੨॥

ਬਿਲਾਵਲ ਅਸਟਪਦੀਆ

## ਪਰਮ ਪਦ ਨੂੰ ਪ੍ਰਾਪਤ ਕਰਨ ਦੇ ਸਾਧਨ

ਪੁਰਾਣੇ ਚਿੰਤਕਾਂ ਨੇ ਯੋਗ ਰਾਹੀਂ ਮਨ ਨੂੰ ਇਕਾਗਰ ਕਰ ਕੇ ਸਰੂਪ ਦਾ ਧਿਆਨ ਧਰ ਸਮਾਧੀ ਵਿਚ ਚਲੇ ਜਾਣਾ ਹੀ ਸਾਧਨ ਦੱਸਿਆ ਹੈ । ਸਮਾਧੀ ਵਿਚ 'ਸ੍ਵਸਰੂਪ' ਦਾ ਗਿਆਨ ਹੁੰਦਾ ਹੈ ਅਤੇ ਪਤਾ ਲਗਦਾ ਹੈ ਕਿ ਆਤਮਾ ਕੇਵਲ 'ਦ੍ਰਿਸ਼ਟਾ' ਰੂਪ ਹੈ। ਉਸ ਦੇ ਵਿਚ ਕਰਤਾਰੀ ਸ਼ਕਤੀ ਨਹੀਂ । ਵੇਦਿਕ ਕਰਮ ਕਾਂਡ ਦੀ ਕੋਈ ਮਹੱਤਾ ਨਹੀਂ ਇਹ ਉਪਨਿਸ਼ਦਾਂ ਅਤੇ ਹੋਰ ਸਾਰੇ ਸ਼ਾਸਤ੍ਰਾਂ ਪ੍ਰਗਟ ਤੌਰ ਪੁਰ ਕਹ ਦਿੱਤਾ ਸੀ । ਆਤਮ ਚੀਨਣ ਦਾ ਵਸੀਲਾ ਗਿਆਨ ਹੈ । ਗੁਰੂ ਸਾਹਿਬ ਵੇਦਿਕ ਕਰਮ ਕਾਂਡ ਦੀ ਨਿਖੇਧੀ ਕਰਨ ਵਿਚ ਪਿਛਲੇ ਚਿੰਤਕਾਂ ਨਾਲ ਸਹਮਤ ਹਨ । ਉਨ੍ਹਾਂ ਦੇ ਸਮੇਂ ਯੋਗੀ, ਜਤੀ, ਸੰਨਿਆਸੀ ਆਦਿ ਤਿਆਗੀਆਂ ਦੇ ਕਈ ਟੋਲੇ ਸਨ । ਉਨ੍ਹਾਂ ਭੇਖ ਤਾਂ ਧਾਰਣ ਕਰ ਲਇਆ ਸੀ ਪਰੰਤੂ ਕਰਮ ਉਨ੍ਹਾਂ ਦੇ ਠੀਕ ਨਹੀਂ ਸਨ । ਗੁਰੂ ਸਾਹਿਬ ਨੇ ਦੱਸਿਆ ਕਿ ਭੇਖ ਧਾਰਣ ਕਰਨ ਨਾਲ ਕੁਝ ਨਹੀਂ ਬਣਨਾ । ਨਾ ਬਾਹਰਲੀ ਸੁਚਮ ਸਾਡੇ ਅੰਦਰ ਮਨ ਦੀ ਪਵਿਤ੍ਰਤਾ ਪੈਦਾ ਕਰ ਸਕਦੀ ਹੈ, ਨਾ

ਧਾਰਮਿਕ ਪੁਸਤਕਾਂ ਵਾਚਣ, ਅਰਥ ਕਰਨ ਅਤੇ ਉਨ੍ਹਾਂ ਤੇ ਵਾਦ-ਵਿਵਾਦ ਕਰਨ ਨਾਲ ਕੁਝ ਬਣਦਾ ਹੈ। ਵਚਨ ਹੈ :

ਜਗੁ ਪਰਬੋਧਹਿ ਮੜੀ ਬਧਾਵਹਿ ॥ ਆਸਣੁ ਤਿਆਗਿ ਕਾਹੇ ਸਚੁ ਪਾਵਹਿ ॥
ਮਮਤਾ ਮੋਹੁ ਕਾਮਣਿ ਹਿਤਕਾਰੀ ॥ ਨਾ ਅਉਧੂਤੀ ਨਾ ਸੰਸਾਰੀ ॥੧॥
ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ ॥ ਘਰਿ ਘਰਿ ਮਾਗਤ ਲਾਜ ਨ ਲਾਗੈ ॥
॥੧॥ ਰਹਾਉ ॥

ਗਾਵਹਿ ਗੀਤ ਨ ਚੀਨਹਿ ਆਪੁ ॥ ਕਿਉ ਲਾਗੀ ਨਿਵਰੈ ਪਰਤਾਪੁ ॥
ਗੁਰ ਕੈ ਸਬਦਿ ਰਚੈ ਮਨ ਭਾਇ ॥ ਭਿਖਿਆ ਸਹਜ ਵੀਚਾਰੀ ਖਾਇ ॥੨॥
ਭਸਮ ਚੜਾਇ ਕਰਹਿ ਪਾਖੰਡੁ ॥ ਮਾਇਆ ਮੋਹਿ ਸਹਹਿ ਜਮ ਡੰਡੁ ॥
ਫੂਟੈ ਖਾਪਰੁ ਭੀਖ ਨ ਭਾਇ ॥ ਬੰਧਨਿ ਬਾਧਿਆ ਆਵੈ ਜਾਇ ॥੩॥
ਬਿੰਦੁ ਨ ਰਾਖਹਿ ਜਤੀ ਕਹਾਵਹਿ ॥ ਮਾਈ ਮਾਗਤ ਤ੍ਰੈ ਲੋਭਾਵਹਿ ॥
ਨਿਰਦਇਆ ਨਹੀ ਜੋਤਿ ਉਜਾਲਾ ॥ ਬੂਡਤ ਬੂਡੇ ਸਰਬ ਜੰਜਾਲਾ ॥੪॥
ਭੇਖ ਕਰਹਿ ਖਿੰਥਾ ਬਹੁ ਥਟੂਆ ॥ ਝੂਠੋ ਖੇਲੁ ਖੇਲੈ ਬਹੁ ਨਟੂਆ ॥
ਅੰਤਰਿ ਅਗਨਿ ਚਿੰਤਾ ਬਹ ਜਾਰੇ ॥ ਵਿਣੁ ਕਰਮਾ ਕੈਸੇ ਉਤਰਸਿ ਪਾਰੇ ॥੫॥
ਮੁੰਦ੍ਰਾ ਫਟਕ ਬਨਾਈ ਕਾਨਿ ॥ ਮੁਕਤਿ ਨਹੀ ਬਿਦਿਆ ਬਿਗਿਆਨਿ ॥
ਜਿਹਵਾ ਇੰਦ੍ਰੀ ਸਾਦਿ ਲੋਭਾਨਾ ॥ ਪਸੂ ਭਏ ਨਹੀ ਮਿਟੈ ਨੀਸਾਨਾ ॥੬॥੨॥
ਰਾਮਕਲੀ ਅਸਟਪਦੀਆਂ

ਫਿਰ

ਜਤੁ ਸਤੁ ਸੰਜਮੁ ਸਚੁ ਸੁਚੀਤੁ ॥ ਨਾਨਕ ਜੋਗੀ ਤ੍ਰਿਭਵਣ ਮੀਤੁ ॥੮॥੨॥
ਰਾਮਕਲੀ ਅਸਟਪਦੀਆ

ਸਿਧਾ ਸੇਵਨਿ ਸਿਧ ਪੀਰ ਮਾਗਹਿ ਰਿਧਿ ਸਿਧਿ ॥
ਮੈ ਇਕੁ ਨਾਮੁ ਨ ਵੀਸਰੈ ਸਾਚੇ ਗੁਰ ਬੁਧਿ ॥੨॥
ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰ ॥
ਗੁਰ ਕਾ ਸਬਦੁ ਨ ਚੀਨਹੀ ਤਤੁ ਸਾਰੁ ਨਿਰੰਤਰ ॥੩॥
ਪੰਡਿਤ ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ ॥
ਅੰਤਰਿ ਵਸਤੁ ਨ ਜਾਣਨੀ ਘਟਿ ਬ੍ਰਹਮੁ ਲੁਕਾਣਾ ॥੪॥
ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ ॥
ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ ॥੫॥
ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ ॥
ਬਿਨੁ ਗੁਰ ਸਬਦ ਨ ਛੁਟਹੀ ਭ੍ਰਮਿ ਆਵਹਿ ਜਾਵਹਿ ॥੬॥

ਪਰੰਤੂ ਇਕ ਗ੍ਰਿਹਸਥੀ ਹਨ ਜੋ ਗੁਰੂ ਦੇ ਰਾਹ ਪੁਰ ਤੁਰ ਪਏ ਹਨ :

ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ ॥
ਨਾਮੁ ਦਾਨੁ ਇਸਨਾਨੁ ਦ੍ਰਿੜੁ ਹਰਿ ਭਗਤਿ ਸੁ ਜਾਗੇ ॥੭॥
ਗੁਰ ਤੇ ਦਰੁ ਘਰੁ ਜਾਣੀਐ ਸੋ ਜਾਇ ਸਿਞਾਣੈ ॥
ਆਸਾ ਅਸਟਪਦੀਆ

ਜੰਗਲਾਂ ਵਿਚ ਵਾਸ, ਕੰਦ-ਮੂਲ ਤੇ ਦਿਨ ਟਪਾਣੇ, ਸਿੱਧੀਆਂ ਹਾਸਿਲ ਕਰ ਲੈਣੀਆਂ ਇਹ ਕਿਸੇ ਕੰਮ ਨਹੀਂ :

ਸੁਇਨੈ ਕੈ ਪਰਬਤਿ ਗੁਫਾ ਕਰੀ ਕੈ ਪਾਣੀ ਪਇਆਲਿ ॥
ਕੈ ਵਿਚਿ ਧਰਤੀ ਕੈ ਆਕਾਸੀ ਉਰਧਿ ਰਹਾ ਸਿਰਿ ਭਾਰਿ ॥
ਪੁਰੁ ਕਰਿ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ ॥
ਬਗਾ ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ ॥
ਹੋਇ ਕੁਚੀਲੁ ਰਹਾ ਮਲੁ ਧਾਰੀ ਦੁਰਮਤਿ ਮਤਿ ਵਿਕਾਰ ॥
ਨਾ ਹਉ ਨਾ ਮੈ ਨਾ ਹਉ ਹੋਵਾਂ ਨਾਨਕ ਸਬਦੁ ਵੀਚਾਰਿ ॥੧੪॥

ਸਲੋਕ ਮ. ੧, ਵਾਰ ਮਾਝ

ਇਕਿ ਕੰਦ ਮੂਲੁ ਚੁਣਿ ਖਾਹਿ ਵਣਖੰਡਿ ਵਾਸਾ ॥
ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ ॥
ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ ॥
ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ ॥
ਜਮ ਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ ॥

ਪਰ

ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿਦਾਸਾ ॥
ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ ॥
ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ ॥੫॥

ਵਾਰ ਮਾਝ

ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ ॥
ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥
ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ ॥
ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ ॥
ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ ॥
ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ ॥

ਪਰ ਸਭ ਤੋਂ ਉੱਤਮ ਦਾਤ ਨਾਮ ਦੀ :

ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥੧॥੧੯॥

ਵਾਰ ਮਾਝ

ਕਿਸੇ ਧਰਮ ਦੇ ਬਾਹਰਲੇ ਅੰਗ ਧਾਰਣ ਕਰ ਲੈਣੇ ਕਿਸੇ ਕੰਮ ਨਹੀਂ ਆਉਣੇ। ਫ਼ੈਸਲਾ ਤਾਂ ਸਾਡੇ ਕਰਮਾਂ ਤੇ ਹੋਣਾ ਹੈ :

ਹਿੰਦੂ ਕੈ ਘਰਿ ਹਿੰਦੂ ਆਵੈ ॥ ਸੂਤੁ ਜਨੇਊ ਪੜਿ ਗਲਿ ਪਾਵੈ ॥
ਸੂਤੁ ਪਾਇ ਕਰੇ ਬੁਰਿਆਈ ॥ ਨਾਤਾ ਧੋਤਾ ਥਾਇ ਨ ਪਾਈ ॥
ਮੁਸਲਮਾਨੁ ਕਰੇ ਵਡਿਆਈ ॥ ਵਿਣੁ ਗੁਰ ਪੀਰੈ ਕੋ ਥਾਇ ਨ ਪਾਈ ॥
ਰਾਹੁ ਦਸਾਇ ਓਥੈ ਕੋ ਜਾਇ ॥ ਕਰਣੀ ਬਾਝਹੁ ਭਿਸਤਿ ਨ ਪਾਇ ॥
ਜੋਗੀ ਕੈ ਘਰਿ ਜੁਗਤਿ ਦਸਾਈ ॥ ਤਿਤੁ ਕਾਰਣਿ ਕਨਿ ਮੁੰਦ੍ਰਾ ਪਾਈ ॥

ਮੁੰਦ੍ਰਾ ਪਾਇ ਫਿਰੈ ਸੰਸਾਰਿ ॥ ਜਿਥੈ ਕਿਥੈ ਸਿਰਜਣਹਾਰੁ ॥
ਜੇਤੇ ਜੀਅ ਤੇਤੇ ਵਾਟਾਊ ॥ ਚੀਰੀ ਆਈ ਢਿਲ ਨ ਕਾਊ ॥
ਏਥੈ ਜਾਣੈ ਸੁ ਜਾਇ ਸਿਞਾਣੈ ॥ ਹੋਰੁ ਫਕੜੁ ਹਿੰਦੂ ਮੁਸਲਮਾਣੈ ॥
ਸਭਨਾ ਕਾ ਦਰਿ ਲੇਖਾ ਹੋਇ ॥ ਕਰਣੀ ਬਾਝਹੁ ਤਰੈ ਨ ਕੋਇ ॥
ਸਚੋ ਸਚੁ ਵਖਾਣੈ ਕੋਇ ॥ ਨਾਨਕ ਅਗੈ ਪੁਛ ਨ ਹੋਇ ॥ ੨ । ੧੧ ।

ਵਾਰ ਰਾਮਕਲੀ

"ਕੋਈ ਹਿੰਦੂ ਮਤ ਵਿਚ ਆਉਣਾ ਚਾਹੁੰਦਾ ਹੈ। ਉਸ ਨੂੰ ਆਪਣੇ ਧਰਮ ਵਿਚ ਪ੍ਰਵੇਸ਼ ਕਰਾਣ ਲਈ ਕੁਝ ਮੰਤ੍ਰ ਪੜ੍ਹ ਕੇ ਉਸ ਦੇ ਗਲ ਵਿਚ ਸੂਤ੍ਰ ਦਾ ਜਨੇਊ ਪਾ ਦਿੱਤਾ ਜਾਂਦਾ ਹੈ। ਪਰ ਜੇ ਉਹ ਜਨੇਊ ਪਾ ਕੇ ਬੁਰੇ ਕੰਮ ਕਰਦਾ ਹੈ ਤਾਂ ਉਸ ਦੇ ਨਹਾਣ ਧੋਣ ਨਾਲ (ਨਿਰਾ ਸਰੀਰ ਨੂੰ ਸਾਫ਼ ਰੱਖਣ ਨਾਲ) ਕੁਝ ਨਹੀਂ ਬਣਦਾ। ਮੁਸਲਮਾਨ ਆਪਣੇ ਮਜ਼ਹਬ ਦੀ ਵਡਿਆਈ ਕਰਦਾ ਹੈ। ਬਿਨਾ ਰਸੂਲ ਵਿਚ ਨਿਸ਼ਚਾ ਰੱਖਣ ਦੇ ਕਿਸੇ ਨੂੰ ਢੋਈ ਨਹੀਂ ਮਿਲਣੀ। ਪਰ ਜਿਹੜਾ ਰਾਹ ਰਸੂਲ ਨੇ ਦੱਸਿਆ ਹੈ ਉਸ ਪੁਰ ਕੌਣ ਤੁਰਦਾ ਹੈ। ਚੰਗੇ ਅਮਲਾਂ ਬਾਝੋਂ ਬਹਿਸ਼ਤ ਨਹੀਂ ਮਿਲਣੀ। ਜੋਗੀ ਆਪਣੀ ਜੁਗਤ ਦੱਸਦਾ ਹੈ। ਉਸ ਨੂੰ ਪੂਰਾ ਕਰਨ ਲਈ ਕੰਨ ਵਿਚ ਮੁੰਦ੍ਰਾਂ ਪਾਉਂਦਾ ਹੈ। ਮੁੰਦ੍ਰਾਂ ਪਾ ਕੇ ਸੰਸਾਰ ਵਿਚ ਰਟਨ ਕਰਨ ਲਗ ਪੈਂਦਾ ਹੈ। ਪਰੰਤੂ ਸਿਰਜਣਹਾਰ ਤਾਂ ਹਰ ਥਾਂ ਮੌਜੂਦ ਹੈ। ਜਿਤਨੇ ਜੀਵ ਇਸ ਸੰਸਾਰ ਵਿਚ ਹਨ ਸਭ ਮੁਸਾਫਿਰ ਹਨ। ਜਦੋਂ ਪਰਵਾਨਾ ਆਇਆ, ਜਾਣ ਵਿਚ ਢਿਲ ਨਹੀਂ ਲੱਗਣੀ। ਜੋ ਇਸ ਜੀਵਨ ਵਿਚ ਨਿਰੰਕਾਰ ਦਾ ਗਿਆਨ ਪ੍ਰਾਪਤ ਕਰ ਲੈਂਦਾ ਹੈ ਉਹ ਅੱਗੇ ਜਾ ਕੇ ਵੀ ਆਦਰ ਪ੍ਰਾਪਤ ਕਰੇਗਾ। ਇਸ ਬਿਨਾ ਹਿੰਦੂ ਜਾਂ ਮੁਸਲਮਾਨ ਹੋਣ ਦਾ ਗਰਬ ਕਰਨਾ ਫ਼ਜ਼ੂਲ ਹੈ। ਸਾਰਿਆਂ ਦੇ ਅਮਲਾਂ ਦਾ ਹਿਸਾਬ ਉਸ ਦੇ ਦਰਬਾਰ ਵਿਚ ਹੋਵੇਗਾ। ਬਿਨਾ ਚੰਗੇ ਅਮਲਾਂ ਤੋਂ ਕਿਸੇ ਦੀ ਮੁਕਤੀ ਨਹੀਂ ਹੋਣੀ। ਜਿਹੜਾ ਕੋਈ ਇਥੇ ਨਿਰੋਲ ਸੱਚ ਕਥਨ ਕਰਦਾ ਹੈ, ਉਸ ਤੋਂ ਕੋਈ ਪੁੱਛ ਅੱਗੇ ਜਾ ਕੇ ਨਹੀਂ ਹੋਣੀ। ਭਾਵ ਉਸ ਦਾ ਲੇਖਾ ਮੁੱਕ ਜਾਂਦਾ ਹੈ।"

ਜਦੋਂ ਬੇਈਂ ਨਦੀ ਵਿਚ ਇਸ਼ਨਾਨ ਕਰਨ ਗਇਆਂ ਗੁਰੂ ਨਾਨਕ ਦੇਵ ਜੀ ਦੀ ਅਸਲੀਅਤ ਸਪਸ਼ਟ ਹੋਈ ਤਾਂ ਉਨ੍ਹਾਂ ਦੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਉਨ੍ਹਾਂ ਜਦੋਂ ਜਬਾਨ ਖੋਲ੍ਹੀ ਤਾਂ ਪਹਲੇ ਸ਼ਬਦ ਇਹ ਉਚਾਰੇ : "ਨਾ ਕੋਈ ਹਿੰਦੂ ਹੈ ਨਾ ਮੁਸਲਮਾਣ ਹੈ।" ਜਿਸ ਦਾ ਭਾਵ ਇਹ ਸੀ ਕਿ ਹਿੰਦੂ ਜਾਂ ਮੁਸਲਮਾਣ ਨਾਮ ਰਖ ਲੈਣ ਨਾਲ ਕੋਈ ਹਿੰਦੂ ਜਾਂ ਮੁਸਲਮਾਣ ਨਹੀਂ ਬਣ ਜਾਂਦਾ। ਜਦੋਂ ਕਾਜ਼ੀ ਨੇ ਨਵਾਬ ਦੌਲਤ ਖ਼ਾਨ ਲੋਧੀ ਪਾਸ ਸ਼ਿਕਾਇਤ ਕੀਤੀ ਕਿ ਗੁਰੂ ਨਾਨਕ ਕਿਉਂ ਅਜੇਹੇ ਸ਼ਬਦ ਉਚਾਰ ਰਹਿਆ ਹੈ। ਕੀ ਅਸੀਂ ਮੁਸਲਮਾਣ ਨਹੀਂ ? ਤਾਂ ਗੁਰੂ ਨਾਨਕ ਜੀ ਨੂੰ ਕਚਹਰੀ ਵਿਚ ਸੱਦ ਕੇ ਜਦ ਪੁੱਛਿਆ ਗਇਆ ਤਾਂ ਉਨ੍ਹਾਂ ਇਹ ਉੱਤਰ ਦਿੱਤਾ :

ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ[1] ਮਾਲੁ ਮੁਸਾਵੈ ॥

---

[1]ਮਸਕਲ ਮਾਨਾ—ਅਹੰਕਾਰ ਦਾ ਜੰਗ ਆਪਣੇ ਮਨ ਤੋਂ ਲਹਾ ਦੇਵੇ

ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥
ਰਬ ਕੀ ਰਜਾਇ ਮਨੇ ਸਿਰ ਉਪਰ ਕਰਤਾ ਮੰਨੇ ਆਪੁ ਗਵਾਵੈ ॥
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥੧ ॥੮॥

ਵਾਰ ਮਾਝ

ਜਿਸ ਦਾ ਭਾਵ ਇਹ ਹੈ ਕਿ ਉਹੀ ਆਪਣੇ ਆਪ ਨੂੰ ਮੁਸਲਮਾਣ ਅਖਵਾ ਸਕਦਾ ਹੈ ਜਿਸ ਦਾ ਜੀਵਨ ਇਹੋ ਜੇਹਾ ਹੈ। ਜਿਹੜਾ ਦੀਨ ਨੂੰ ਡਰ ਜਾਂ ਲਾਲਚ ਕਰਕੇ ਨਹੀਂ ਦਿਲੀ ਪ੍ਰੇਮ ਨਾਲ ਮਿੱਠਾ ਕਰਕੇ ਮੰਨਦਾ ਹੈ। ਅਹੰਕਾਰ ਦਾ ਕੋੜਾ ਲਾਹ ਸੁਟਦਾ ਹੈ ਅਤੇ ਧਨ ਇਕੱਠਾ ਕਰਨ ਵਲ ਨਹੀਂ ਪੈਂਦਾ। ਜਦੋਂ ਮੁਸਲਿਮ ਹੋ ਕੇ ਦੀਨ ਨੂੰ ਆਪਣੀ ਬੇੜੀ ਦਾ ਮੁਹਾਣਾ ਬਣਾ ਲੈਂਦਾ ਹੈ ਤਾਂ ਉਸ ਨੂੰ ਜੀਣ ਮਰਨ ਦਾ ਫਿਕਰ ਨਹੀਂ ਰਹਿੰਦਾ। ਰੱਬ ਦੇ ਹੁਕਮ ਨੂੰ ਸਿਰ ਮੱਥੇ ਤੇ ਮੰਨ ਕੇ ਅਪਣੱਤ ਨਾਸ ਕਰ ਦੇਂਦਾ ਹੈ। ਜਦੋਂ ਸਾਰੇ ਜੀਵਾਂ ਵਲ ਉਸ ਦੀ ਨਜ਼ਰ ਰਹਮ ਭਰੀ ਹੋਵੇ ਤਾਂ ਉਹ ਬੇਸ਼ੱਕ ਆਪਣੇ ਆਪ ਨੂੰ ਮੁਸਲਮਾਣ ਆਖੇ।

ਫਿਰ ਫਰਮਾਇਆ :

ਮੂਲੁ ਮਤਿ ਪਰਵਾਣਾ ਏਹੋ ਨਾਨਕੁ ਆਖਿ ਸੁਣਾਏ।
ਕਰਣੀ ਉਪਰਿ ਹੋਇ ਤਪਾਵਸੁ ਜੇ ਕੋ ਕਹੈ ਕਹਾਏ ੨॥੨॥

ਸਾਰੰਗ ਕੀ ਵਾਰ

ਧਰਮ ਦੀ ਪਰਮਾਣਿਕ ਬਿਨਾ ਨਾਨਕ ਪੁਕਾਰ ਕੇ ਸੁਣਾਂਦਾ ਹੈ। ਅਮਲਾਂ ਪੁਰ ਨਬੇੜਾ ਹੋਵੇਗਾ ਭਾਵੇਂ ਕੋਈ ਕੁਝ ਹੋਰ ਆਖੇ ਜਾਂ ਅਖਵਾਏ।

ਗੁਰੂ ਨਾਨਕ ਦੇਵ ਮਨੁੱਖਾਂ ਨੂੰ ਦੋ ਹੀ ਸ਼੍ਰੇਣੀਆਂ ਵਿਚ ਵੰਡਦੇ ਹਨ, ਗੁਰਮੁਖ ਅਤੇ ਮਨਮੁਖ। ਗੁਰਮੁਖ ਓਹ ਹਨ ਜੋ ਸਾਰੇ ਅਵਗਣ ਤਿਆਗ ਕੇ ਸੱਚ ਦਾ ਅਭਿਆਸ ਕਰਦੇ ਕਰਤਾਰ ਦੇ ਨੇੜੇ ਹੋ ਰਹੇ ਹਨ। ਮਨਮੁਖ ਆਪਣੇ ਮਨ ਦੇ ਤਰੰਗਾਂ ਮਗਰ ਤੁਰਦੇ, ਝੂਠ, ਦਗਾ, ਫਰੇਬ ਆਦਿ ਵਸੀਲਿਆਂ ਨੂੰ ਵਰਤਦੇ, ਸੰਸਾਰ ਦੇ ਭੋਗਾਂ ਵਿਚ ਖਚਿਤ ਹਨ। ਭਾਵੇਂ ਉਹ ਆਪਣੇ ਧਰਮ ਦਾ ਕੋਈ ਨਾਮ ਰੱਖ ਲੈਣ। ਧਾਰਮਿਕ ਜੀਵਨ ਦੀ ਨੀਂਹ ਸਦਾਚਾਰ ਹੈ। ਬਾਹਰਲੇ ਭੇਖ ਦੇ ਧਾਰਣ ਕਰਨ, ਰਟੇ ਦੇ ਤੌਰ ਪੁਰ ਰੀਤਾਂ, ਰਸਮਾਂ ਕਰੀ ਜਾਣ ਨਾਲ ਕੋਈ ਸਿੱਧੀ ਪ੍ਰਾਪਤ ਨਹੀਂ ਹੋਣੀ। ਅੰਦਰ ਵਸਦੀ ਜੋਤ ਤੀਕ ਉਹੀ ਅਪੜੇਗਾ ਜੋ ਗੁਰੂ ਦੇ ਕਹੇ ਅਨੁਸਾਰ ਆਪਣਾ ਆਚਾਰ ਬਣਾ ਰਹਿਆ ਹੈ :

ਪਰ ਦਾਰਾ ਪਰ ਧਨੁ, ਪਰ ਲੋਭਾ ਹਉਮੈ ਬਿਖੈ ਬਿਕਾਰ ॥
ਦੁਸ਼ਟ ਭਾਉ ਤਜਿ ਨਿੰਦ ਪਰਾਈ ਕਾਮੁ ਕ੍ਰੋਧੁ ਚੰਡਾਰ ॥੧॥
ਮਹਲ ਮਹਿ ਬੈਠੇ ਅਗਮ ਅਪਾਰ ॥
ਭੀਤਰਿ ਅੰਮ੍ਰਿਤ ਸੋਈ ਜਨੁ ਪਾਵੈ ਜਿਸ ਗੁਰ ਕਾ ਸਬਦੁ ਰਤਨੁ ਆਚਾਰ ॥੧॥
ਦੂਖ ਸੁਖ ਦੋਊ ਸਮ ਕਰਿ ਜਾਨੈ ਬੁਰਾ ਭਲਾ ਸੰਸਾਰ।

ਸਾਰੇ ਅਵਗਣ ਤਿਆਗ ਕੇ ਫਿਰ ਨਾਮ ਵਿਚ ਸੁਰਤ ਜੁੜਦੀ ਹੈ ਅਤੇ ਫਿਰ ਅੰਦਰ ਵਸਦੀ

ਜੋਤਿ ਨਾਲ ਮੇਲ ਹੁੰਦਾ ਹੈ :

ਸੁਧਿ ਬੁਧਿ ਸੁਰਤਿ ਨਾਮਿ ਹਰਿ ਪਾਈਐ ਸਤਸੰਗਤਿ ਗੁਰ ਪਿਆਰ ॥੨॥
ਅਹਿਨਿਸਿ ਲਾਹਾ ਹਰਿ ਨਾਮੁ ਪਰਾਪਤਿ ਗੁਰੁ ਦਾਤਾ ਦੇਵਣਹਾਰੁ ॥
ਗੁਰਮੁਖਿ ਸਿਖ ਸੋਈ ਜਨੁ ਪਾਏ ਜਿਸ ਕੋ ਨਦਰਿ ਕਰੇ ਕਰਤਾਰੁ ॥੩॥
ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ ॥
ਨਾਨਕ ਗੁਰਮੁਖਿ ਮਹਲਿ ਬੁਲਾਈਐ ਹਰਿ ਮੇਲੇ ਮੇਲਣਹਾਰ ॥੪॥੫॥

ਮਲਾਰ

ਭੇਖ ਧਾਰ ਕੇ ਦੁਆਰੇ ਦੁਆਰੇ ਭਜਨ ਗਾ ਕੇ ਰੋਟੀ ਮੰਗਣਾ, ਗੁਰੂ ਪੀਰ ਸਦਾ ਕੇ ਸਿੱਖਾਂ ਦੀ ਕਮਾਈ ਪੁਰ ਗੁਜ਼ਾਰਾ ਕਰਨਾ, ਇਸ ਨੂੰ ਨਿੰਦਤ ਕੰਮ ਸਮਝਿਆ ਹੈ। ਦਸਾਂ ਨਵ੍ਹਾਂ ਦੀ ਕਿਰਤ ਕਰ ਕੇ ਆਪ ਖਾਣਾ ਅਤੇ ਦੂਜਿਆਂ ਦੀ ਸਹਾਇਤਾ ਕਰਨੀ, ਇਸ ਨੂੰ ਉੱਤਮ ਜੀਵਨ ਦੀ ਰਾਹ ਦੱਸਿਆ ਹੈ :

ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤਿ ॥
ਮਖਟੂ ਹੋਇ ਕੈ ਕੰਨ ਪੜਾਏ ॥ ਫਕਰੁ ਕਰੇ ਹੋਰੁ ਜਾਤਿ ਗਵਾਏ ॥
ਗੁਰੁ ਪੀਰ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ
ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥੧॥੨੨॥

ਵਾਰ ਸਾਰੰਗ

ਆਤਮਾ ਹੁਕਮ ਤੋਂ ਹੋਂਦ ਵਿਚ ਆਈ। ਸ਼ਰੀਰ ਦੇ ਨਾਸ਼ ਹੋ ਜਾਣ ਨਾਲ ਇਹ ਨਾਸ਼ ਨਹੀਂ ਹੁੰਦੀ। ਸਤਿਗੁਰੂ ਨਾਨਕ ਨੇ ਕਰਮ ਸਿਧਾਂਤ[1] ਤੇ ਆਵਾਗਵਨ ਨੂੰ ਮੰਨਿਆ ਹੈ। ਉਨ੍ਹਾਂ ਦੀ ਬਾਣੀ ਵਿਚੋਂ ਪ੍ਰਗਟ ਹੈ ਕਿ ਆਤਮਾ ਸ਼ਰੀਰ ਦੇ ਨਾਸ਼ ਹੋਣ ਮਗਰੋਂ ਆਪਣੇ ਕਰਮਾਂ ਅਨੁਸਾਰ ਫਿਰ ਜਨਮ ਲੈਂਦੀ ਹੈ ਅਤੇ ਇਹ ਗੇੜੇ ਤਦੋਂ ਤੀਕ ਨਹੀਂ ਮੁੱਕਦੇ ਜਦੋਂ ਤੀਕ ਉਹ ਹਉਮੈ ਦੀ ਕੰਧ ਨਾਸ਼ ਕਰ ਕੇ ਆਪਣੇ ਅੰਦਰ ਵਸਦੀ ਨਿਰੰਕਾਰੀ ਜੋਤਿ ਨਾਲ ਇਕਮਿਕ ਨਾ ਹੋ ਜਾਵੇ। ਕਰਮਾਂ ਦਾ ਫਲ ਹਰ ਇਕ ਨੂੰ ਭੁਗਤਣਾ ਪੈਂਦਾ ਹੈ :

ਪੁੰਨੀ ਪਾਪੀ ਆਖਣੁ ਨਾਹਿ ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥
ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥੨੦॥

ਜਪੁਜੀ

ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥੧॥ ਸਲੋਕ

ਜਪੁਜੀ

ਜਿਵ ਆਇਆ ਤਿਵ ਜਾਇਸੀ ਕੀਆ ਲਿਖਿ ਲੈ ਜਾਇ ॥
ਮਨਮੁਖਿ ਮੂਲੁ ਗਵਾਇਆ ਦਰਗਹ ਮਿਲੈ ਸਜਾਇ ॥੩॥੧੩॥

ਪ੍ਰਭਾਤੀ

---

[1] ਪਰੰਤੂ ਗੁਰੂ ਨਾਨਕ ਦੇਵ ਜੀ ਕਈ ਪੂਰਬਲੇ ਚਿੰਤਕਾਂ ਵਾਂਗ ਅਪੂਰਵ ਦੀ ਹੋਂਦ ਨਹੀਂ ਮੰਨਦੇ। ਕਰਮਾਂ ਦਾ ਫਲ ਪ੍ਰਦਾਤਾ ਨਿਰੰਕਾਰ ਹੈ। ਜੋ ਗੁਰੂ ਦੇ ਦੱਸੇ ਰਾਹ ਪੁਰ ਤੁਰ ਪੈਂਦੇ ਹਨ ਅਤੇ ਮਨਮਤ ਤਿਆਗ ਦੇਂਦੇ ਹਨ ਉਨ੍ਹਾਂ ਦੇ ਸਾਰੇ ਪਿਛਲੇ ਕਰਮ ਨਾਸ਼ ਹੋ ਜਾਂਦੇ ਹਨ।

ਗਿਆਨ ਦਾ ਭਾਵ ਨਿਰਾ ਦਿਮਾਗ਼ੀ ਸਮਝ ਨਹੀਂ । ਜਿਨ੍ਹਾਂ ਅਸੂਲਾਂ ਨੂੰ ਮਨੁੱਖ ਠੀਕ ਸਮਝਦਾ ਹੈ ਉਨ੍ਹਾਂ ਨੂੰ ਵਰਤੋਂ ਵਿਚ ਲਿਆਵੇ, ਕਿਉਂਕਿ ਅਮਲ ਹੀ ਸਾਡੇ ਸੁਭਾਵ ਨੂੰ ਬਦਲਦੇ ਹਨ :

ਜੇਹੇ ਕਰਮ ਕਮਾਇ ਤੇਹਾ ਹੋਇਸੀ ॥ ੧ । ੪ । ੬ ।

ਸੂਹੀ

ਇਸ ਲਈ ਗਿਆਨੀ ਕੌਣ ਹੈ ? ਗੁਰੂ ਸਾਹਿਬ ਕਹਿੰਦੇ ਹਨ :

ਜਹ ਕਰਣੀ ਤਹ ਪੂਰੀ ਮਤਿ ॥ ਕਰਣੀ ਬਾਝਹੁ ਘਟੇ ਘਟਿ ॥ ੩ ।<br>
ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ ॥<br>
ਆਪੁ ਪਛਾਣੈ ਬੂਝੈ ਸੋਇ ॥<br>
ਗੁਰ ਪਰਸਾਦਿ ਕਰੇ ਬੀਚਾਰੁ ॥<br>
ਸੋ ਗਿਆਨੀ ਦਰਗਹ ਪਰਵਾਣੁ ॥ ੪ । ੩੦ ।

ਸਿਰੀ ਰਾਗ

ਨਿਰਾ ਪੁਸਤਕਾਂ ਪੜ੍ਹ ਕੇ ਉਨ੍ਹਾਂ ਵਿਚ ਲਿਖੀਆਂ ਗੱਲਾਂ ਲੋਕਾਂ ਨੂੰ ਦੱਸ ਕੇ ਗਿਆਨੀ ਨਹੀਂ ਬਣ ਸਕੀਦਾ । ਗੁਣਾਂ ਦੀ ਪ੍ਰਾਪਤੀ ਹੀ ਅਸਲੀ ਗਿਆਨੀ ਬਣਾ ਸਕਦੀ ਹੈ ।

ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥<br>
ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥<br>
ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ ॥ ੬ । ੫ ।

ਸਿਰੀ ਰਾਗ ਅਸਟਪਦੀਆ

ਜਗੁ ਬੰਦੀ ਮੁਕਤੇ ਹਉ ਮਾਰੀ ॥ ਜਗਿ ਗਿਆਨੀ ਵਿਰਲਾ ਆਚਾਰੀ ॥<br>
ਜਗਿ ਪੰਡਿਤੁ ਵਿਰਲਾ ਵੀਚਾਰੀ ॥ ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ ॥

।੬।੩। ਆਸਾ ਅਸਟਪਦੀਆ

ਗੁਣ ਵੀਚਾਰੇ ਗਿਆਨੀ ਸੋਇ ॥ ਗੁਣ ਮਹਿ ਗਿਆਨੁ ਪਰਾਪਤਿ ਹੋਇ ॥<br>
ਗੁਣ ਦਾਤਾ ਵਿਰਲਾ ਸੰਸਾਰਿ ॥ ਸਾਚੀ ਕਰਣੀ ਗੁਰ ਵੀਚਾਰਿ ॥<br>
ਅਗਮ ਅਗੋਚਰੁ ਕੀਮਤਿ ਨਹੀ ਪਾਇ ॥ ਤਾ ਮਿਲੀਐ ਜਾ ਲਏ ਮਿਲਾਇ ॥<br>
ਗੁਣਵੰਤੀ ਗੁਣ ਸਾਰੇ ਨੀਤ ॥ ਨਾਨਕ ਗੁਰਮਤਿ ਮਿਲੀਐ ਮੀਤ ॥੧੦।

ਓਅੰਕਾਰ ਰਾਮਕਲੀ ਦਖਣੀ

ਬਿਨਾ ਅਵਗਣ ਤਿਆਗੇ ਅਤੇ ਗੁਣ ਸੰਗ੍ਰਹ ਕੀਤੇ ਗਿਆਨ ਨਹੀਂ ਲੱਭਣਾ :

ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ ॥<br>
ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ ॥<br>
ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ ॥<br>
ਮੁੰਧੇ ਗੁਣ ਦਾਸੀ ਸੁਖੁ ਹੋਇ ॥<br>
ਅਵਗਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ ॥ ੧ । ੬ ।

ਸਿਰੀ ਰਾਗ ਅਸਟਪਦੀਆ

ਅਵਗਣ ਤਿਆਗ ਕੇ ਮਨ ਸ਼ੁੱਧ ਕਰ ਕੇ ਨਾਮ ਜਪੀਏ ਤਾਂ ਸਿਧੀ ਹੁੰਦੀ ਹੈ :

ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ[1] ਹੋਇ ਨਿਰਾਸ ਸਮਾਵਹੁ ॥
ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥ ਰਹਾਉ
ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ[2] ਨੀਦ ਨ ਆਵੈ ॥
ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥ ੨ । ੧ ।

ਸੂਹੀ

ਗੁਰੂ ਨਾਨਕ ਦੇਵ ਨੇ ਉਪਦੇਸ਼ ਕੀਤਾ ਕਿ ਗ੍ਰਹਸਥ ਵਿਚ ਰਹ ਕੇ, ਸੰਸਾਰਿਕ ਕਾਰ-ਵਿਹਾਰ ਕਰਦੇ ਹੋਏ ਅੰਦਰ ਵਸਦੀ ਜੋਤਿ ਨਾਲ ਇਕ-ਮਿਕ ਹੋ ਸਕੀਦਾ ਹੈ । ਜੋਗ ਸਾਧਨਾ ਦੁਆਰਾ ਸਮਾਧੀ ਵਿਚ ਮਗਨ ਰਹਣਾ ਇਸ ਜੀਵਨ ਵਿਚ ਸਹਾਈ ਨਹੀਂ ਸੀ ਹੋ ਸਕਦਾ । ਇਸ ਲਈ ਉਨ੍ਹਾਂ ਨਾਮ ਸਿਮਰਨ ਨੂੰ ਪਰਮ ਪਦ ਦੀ ਪ੍ਰਾਪਤੀ ਦਾ ਵਸੀਲਾ ਦੱਸਿਆ । ਨਾਮ ਦਾ ਭਾਵ ਗੁਰਬਾਣੀ ਵਿਚ ਨਿਰੰਕਾਰ ਦਾ ਉਹ ਸਰੂਪ ਹੈ ਜਿਸ ਦੁਆਰਾ ਆਪਣੀ ਸਿਰਜਣਾ ਵਿਚ ਵਿਆਪਕ ਹੋ ਕੇ ਉਸ ਨੂੰ ਧਾਰ ਰਹਿਆ ਹੈ ।

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥

ਕੁਦਰਤਿ ਵਿਚ ਵਿਆਪਕ ਨਿਰੰਕਾਰ ਦਾ ਸਿਮਰਨ ਹੀ ਉਸ ਤੀਕ ਅਪੜਨ ਦਾ ਵਸੀਲਾ ਦੱਸਿਆ ਹੈ :

ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ, ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ, ਸਭੁ ਆਪੇ ਸਚਿਆਰੁ ॥ ੪ ।

ਜਪੁਜੀ

ਗਾਵੀਐ ਸੁਣੀਐ ਮਨਿ ਰਖੀਐ ਭਾਉ ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥ ੫ ।

ਜਪੁਜੀ

ਇਹ ਸਿਮਰਨ ਹਉਮੈ ਤੋਂ ਉਪਜਦੇ ਪਾਪਾਂ ਨੂੰ ਕਟਦਾ ਹੈ ਅਤੇ ਅੰਤ ਹਉਮੈ ਦਾ ਨਾਸ਼ ਕਰਦਾ ਹੈ :

ਭਰੀਐ ਮਤਿ ਪਾਪਾ ਕੈ ਸੰਗਿ ॥
ਓਹੁ ਧੋਪੈ ਨਾਵੈ ਕੈ ਰੰਗਿ ॥ ੨੦ ।

ਜਪੁਜੀ

---

[1]ਸਮਾਇਣੁ—ਜਾਗ ਦੁੱਧ ਜਮਾਣ ਲਈ । [2]ਨੇਤ੍ਰਉ—ਨੇਤ੍ਰਾ, ਰੱਸੀ ਮਧਾਣੀ ਨਾਲ ਵਲ੍ਹੇਟੀ ਹੋਈ ।

ਸਾਚੇ ਨਾਮ ਕੀ ਲਾਗੈ ਭੂਖ ॥
ਉਤੁ ਭੂਖੈ ਖਾਇ ਚਲੀਅਹਿ ਦੂਖ ॥ ੧ । ੩ ।

ਆਸਾ ਮ, ੧

ਹਉਮੈ ਸਾਨੂੰ ਦੂਜਿਆਂ ਨਾਲੋਂ ਨਿਖੇੜਦੀ ਹੈ । ਨਾਮ, ਸਾਰਿਆਂ ਵਿਚ ਵਿਆਪਕ ਕਰਤਾਰ ਦੀ ਯਾਦ ਸਭ ਨਾਲ ਪਿਆਰ ਦਾ ਕਾਰਣ ਬਣਦੀ ਹੈ ।

ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥ ੨ । ੧ ।

ਵਡਹੰਸੁ

ਪਹਲਾ ਕਦਮ ਇਸ ਰਾਹ ਵਿਚ ਸੰਤੋਖ ਹੈ । ਜਪੁਜੀ ਸਾਹਿਬ ਵਿਚ ਕਹਿਆ ਹੈ 'ਮੁੰਦਾ ਸੰਤੋਖ' । ਫਿਰ ਸੇਵਾ, ਆਪਣਾ ਹਿਤ ਤਿਆਗ ਕੇ ਦੂਜਿਆਂ ਦਾ ਕੰਮ ਸਵਾਰਨਾ । ਸੇਵਾ ਦੇ ਨਿਭਾ ਲਈ ਸੰਤੋਖ, ਉੱਚਾ ਆਚਰਣ ਅਤੇ ਆਪਣੇ ਲਕਸ਼ ਨੂੰ ਸਦਾ ਨਿਗਾਹ ਹੇਠਾਂ ਰੱਖਣਾ ਜ਼ਰੂਰੀ ਹੈ । ਵਚਨ ਹੈ :

ਸੇਵ ਕੀਤੀ ਸੰਤੋਖੀਈ ਜਿਨੀ ਸਚੋ ਸਚੁ ਧਿਆਇਆ ॥
ਓਨੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥
ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥
ਵਡਿਆਈ ਵਡਾ ਪਾਇਆ ॥ ੭ ।

ਵਾਰ ਆਸਾ

ਗੁਰੂ ਬਾਣੀ ਦੇ ਅਸਰ ਦਾ ਨਤੀਜਾ ਪਰਉਪਕਾਰ ਹੈ । ਸੁੱਚਾ ਆਚਰਣ ਤੇ ਸੇਵਾ ਨਿਰੰਕਾਰ ਵਿਚ ਮਨ ਨੂੰ ਜੋੜਦੇ ਹਨ :

ਇਤੁ ਤਨਿ ਲਾਗੈ ਬਾਣੀਆ ॥
ਸੁਖੁ ਹੋਵੈ ਸੇਵ ਕਮਾਣੀਆ ॥
ਸਭ ਦੁਨੀਆ ਆਵਣ ਜਾਣੀਆ ॥ ੩ ।
ਵਿਚਿ ਦੁਨੀਆ ਸੇਵ ਕਮਾਈਐ ॥
ਤਾ ਦਰਗਹ ਬੈਸਣੁ ਪਾਈਐ ॥
ਕਹੁ ਨਾਨਕ ਬਾਹ ਲੁਡਾਈਐ ॥ ੪ । ੩੩ ।

ਸਿਰੀਰਾਗੁ

ਸਚੁ ਕਰਣੀ ਅਭਅੰਤਰਿ ਸੇਵਾ ॥ ਮਨ ਤ੍ਰਿਪਤਾਸਿਆ ਅਲਖ ਅਭੇਵਾ ।੩।੮।

ਗਉੜੀ ਅਸਟਪਦੀਆ

ਸੰਤੋਖ, ਸੇਵਾ ਤੇ ਗੁਰਬਾਣੀ ਦਾ ਅਭਿਆਸ ਤੇ ਕੀਰਤਨ ਇਹ ਮਨੁੱਖ ਦੇ ਅੰਤਹ-ਕਰਣ ਨੂੰ ਨਵਾਂ ਰੂਪ ਦੇਂਦਾ ਹੈ :

ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥
ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥ ੩੬ ।

ਜਪੁਜੀ

ਇਹ ਉੱਦਮ ਲਗਾਤਾਰ ਕੀਤਿਆਂ ਉਸ ਦੀ ਬਖਸ਼ਿਸ਼ ਦਾ ਦਰ ਖੁਲ੍ਹਦਾ ਹੈ ਅਤੇ ਨਾਮ ਦਾ ਹਿਰਦੇ ਵਿਚ ਵਾਸ ਹੋ ਜਾਂਦਾ ਹੈ। ਜਿਹਵਾ ਦਾ ਜਪੁ ਹਿਰਦੇ ਵਿਚ ਸਿਮਰਨ ਦਾ ਰੂਪ ਧਾਰਦਾ ਹੈ।

ਬਿਨੁ ਜਿਹਵਾ ਜੋ ਜਪੈ ਹਿਆਇ ॥
ਕੋਈ ਜਾਣੈ ਕੈਸਾ ਨਾਉ ॥ ੨ । ੧ ॥ ੬ ।
ਮਲਾਰ

ਫਿਰ

ਨਾ ਓਹਿ ਮਰਹਿ ਨ ਠਾਗੇ ਜਾਹਿ ॥
ਜਿਨ ਕੈ ਰਾਮੁ ਵਸੈ ਮਨ ਮਾਹਿ ॥
ਤਿਥੈ ਭਗਤ ਵਸਹਿ ਕੇ ਲੋਅ ॥
ਕਰਹਿ ਅਨੰਦੁ ਸਚਾ ਮਨਿ ਸੋਇ ॥

ਗੁਰੂ ਨਾਨਕ ਦੇਵ ਜੀ ਨੇ ਇਕ ਪੂਰਣ ਸਿੱਖ ਦਾ ਵਰਣਨ ਜੋ ਦਰਗਾਹ ਵਿਚ ਕਬੂਲ ਹੁੰਦਾ ਹੈ, ਆਦਰ ਭਰੇ ਸ਼ਬਦਾਂ ਵਿਚ ਕੀਤਾ ਹੈ·

ਐਸੇ ਜਨ ਵਿਰਲੇ ਜਗ ਅੰਦਰਿ ਪਰਖਿ ਖਜਾਨੈ ਪਾਇਆ ॥
ਜਾਤਿ ਵਰਨ ਤੇ ਭਏ ਅਤੀਤਾ ਮਮਤਾ ਲੋਭੁ ਚੁਕਾਇਆ ॥ ੭ ।
ਨਾਮਿ ਰਤੇ ਤੀਰਥ ਸੇ ਨਿਰਮਲ ਦੁਖੁ ਹਉਮੈ ਮੈਲੁ ਚੁਕਾਇਆ ॥
ਨਾਨਕੁ ਤਿਨ ਕੇ ਚਰਨ ਪਖਾਲੈ ਜਿਨਾ ਗੁਰਮੁਖਿ ਸਾਚਾ ਭਾਇਆ ।੮ ॥ ੭ ।
ਪ੍ਰਭਾਤੀ ਅਸ਼ਟਪਦੀਆ

ਗੁਰੂ ਨਾਨਕ ਦਰਸ਼ਨ ਦਾ ਜੋ ਭੇਦ ਅਗਲੇ ਚਿੰਤਕਾਂ ਨਾਲ ਹੈ ਉਸ ਨੂੰ ਪ੍ਰਗਟ ਕਰ ਕੇ ਯੂਨੀਵਰਸਿਟੀ ਵਿਆਖਿਆਨਾਂ ਦਾ ਇਹ ਸਿਲਸਲਾ ਸਮਾਪਤ ਕੀਤਾ ਜਾਂਦਾ ਹੈ।

